ਇਸੇ ਕਲਮ ਤੋਂ

- ਏ ਸਟੱਡੀ ਆਫ਼ 'ਸਾਵਿਤਰੀ'
- ਭਾਰਤੀ ਇਨ ਇੰਗਲਿਸ਼ ਵਰਸ
- ਪੋਇਮਜ਼ ਆਫ਼ ਸੁਬਰਾਮਨੀਅਮ ਭਾਰਤੀ
- ਸ੍ਰੀ ਅਰਵਿੰਦ : ਏ ਬਰੀਫ਼ ਬਾਇਓਗ੍ਰਾਫੀ
- ਦੀ ਗਲੌਰੀ ਐਂਡ ਦੀ ਗੁੱਡ : ਏਸੇਜ਼ ਆਨ ਲਿਟ੍ਰੇਚਰ
- ਇੰਨਟ੍ਰੋਡਕਸ਼ਨ ਟੂ ਦੀ ਸਟੱਡੀ ਆਫ਼ ਇੰਗਲਿਸ਼ ਲਿਟ੍ਰੇਚਰ
  (ਕੇ. ਆਰ. ਸ੍ਰੀਨਿਵਾਸ ਅਯੰਗਾਰ)
- ਅਵਰ ਮਦਰ
- ਭਾਰਤੀ (ਐਮ ਆਈ ਐਲ ਸੀਰੀਜ਼)

ਰਾਸ਼ਟਰੀ ਜੀਵਨੀਆਂ ਦੀ ਲੜੀ

# ਸ੍ਰੀ ਮਾਂ

(ਸ੍ਰੀ ਅਰਵਿੰਦ ਆਸ਼ਰਮ ਦੀ ਮਾਂ)

**ਪ੍ਰੇਮਾ ਨੰਦਕੁਮਾਰ**

ਅਨੁਵਾਦ

**ਡਾ: ਹਰਮਿੰਦਰ ਸਿੰਘ ਬੇਦੀ**



ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਤਕਰਾ

## ਭਾਗ III : ਨਿਰਮਾਣ

# ਮੁਖਬੰਦ

ਪੱਛਮ ਵਿੱਚ ਅਜਿਹੀਆਂ ਵਰਨਣਯੋਗ ਇਸਤ੍ਰੀਆਂ ਹੋਈਆਂ ਹਨ ਜਿਨ੍ਹਾਂ ਨੇ ਭਾਰਤ ਨੂੰ ਆਪਣੇ ਸਾਧਨਾ ਕੇਂਦਰ ਦੇ ਰੂਪ ਵਿਚ ਚੁਣਿਆ। ਸਿਸਟਰ ਨਿਵੇਦਿਤਾ, ਐਨੀਬੀਸੇਂਟ ਇਡਾ ਸ਼ਯੁਡਰ ਮੀਰਾ ਬੇਨ, ਮਦਰ ਟੇਰੇਸਾ ਆਦਿ ਨਾਵਾਂ ਦੀ ਲੰਬੀ ਸੂਚੀ ਤਿਆਰ ਕੀਤੀ ਜਾ ਸਕਦੀ ਹੈ। ਇਹ ਮਹਾਨ ਆਤਮਾਵਾਂ ਆਪਣੇ ਘਰ ਦੇ ਆਰਾਮ ਨੂੰ ਛੱਡ ਕੇ ਅਪਣਾਏ ਦੇਸ਼ ਭਾਰਤ, ਦੇਸ਼ ਭਾਰਤ ਦੇ ਲੋਕਾਂ ਵਾਸਤੇ ਨਵੇਂ ਜੀਵਨ ਦਾ ਨਿਰਮਾਣ ਕਰਨ ਲਈ ਕਸ਼ਟ ਅਤੇ ਤਿਆਗ ਦੇ ਰਸਤੇ ਉਤੇ ਅੱਗੇ ਵਧੀਆਂ। ਸ੍ਰੀ ਅਰਵਿੰਦ ਆਸ਼ਰਮ ਪਾਂਡੀਚੇਰੀ ਦੀ ਸ੍ਰੀ ਮਾਂ, ਮੀਰਾ ਦੀ ਧਰਮ ਸੇਵਾ ਵੀ ਇਸੇ ਕੋਟੀ ਦੀ ਹੈ ਅਤੇ ਇਹਨਾਂ ਨੇ ਵਿਲੱਖਣ ਪ੍ਰਾਪਤੀਆਂ ਵੀ ਕੀਤੀਆਂ। ਉਹ 21 ਫਰਵਰੀ, 1878 ਨੂੰ ਪੈਰਿਸ ਵਿਚ ਪੈਦਾ ਹੋਈ, 1914 ਵਿਚ ਪਹਿਲੀ ਵਾਰ ਪਾਂਡੀਚੇਰੀ ਆਈ ਅਤੇ ਸ੍ਰੀ ਅਰਵਿੰਦ ਦੀ 'ਭਵਿੱਖ ਦੀ ਕਲਪਨਾ' ਨੂੰ ਕਾਰਜਸ਼ੀਲ ਬਨਾਉਣ ਵਾਸਤੇ ਉਹਨਾਂ ਨੇ ਆਪਣੀ ਸ਼ਕਤੀ ਦਾ ਯੋਗਦਾਨ ਦਿੱਤਾ। 1950 ਵਿੱਚ ਉਹਨਾਂ ਦੀ ਮੌਤ ਤੋਂ ਬਾਅਦ ਵੀ ਉਹਨਾਂ ਦਾ ਕੰਮ ਜਾਰੀ ਰੱਖਣ ਵਾਸਤੇ ਅਰਥਾਤ ਮਨੁੱਖੀ ਚੇਤਨਾ ਦੇ ਰੂਪਾਂਤਰਣ ਅਤੇ ਧਰਤੀ ਉਤੇ ਈਸ਼ਵਰੀ ਜੀਵਨ ਦੀ ਸਥਾਪਨਾ ਲਈ ਉਹ ਭਾਰਤ ਵਿੱਚ ਹੀ ਰੁਕੀ ਰਹੀ। 95 ਵਰ੍ਹੇ ਦੀ ਉਮਰ ਵਿਚ 17 ਨਵੰਬਰ 1973 ਨੂੰ ਸ੍ਰੀ ਮਾਂ ਨੇ ਆਪਣੀ ਭੌਤਿਕ ਕਾਇਆ ਅਰਥਾਤ ਪਦਾਰਥਕ ਸਰੀਰ ਛੱਡਿਆ। ਸ੍ਰੀ ਅਰਵਿੰਦ ਆਸ਼ਰਮ ਦੀ ਨਿਰਮਾਣ ਕਰਤਾ ਦੇ ਰੂਪ ਵਿਚ ਅਤੇ ਪ੍ਰਭਾਤ ਦੇ ਨਗਰ 'ਓਰਵਿਲੇ' ਦੇ ਪਿਛੇ ਪ੍ਰੇਰਣਾ ਰੂਪ ਵਿਚ ਸ੍ਰੀ ਮਾਂ ਸਦਾ ਇਸ ਧਰਤੀ ਉਤੇ ਇਕ ਪ੍ਰਭਾਵਸ਼ਾਲੀ ਅਤੇ ਜਿਊਂਦੀ ਸ਼ਕਤੀ ਦੇ ਰੂਪ ਵਿਚ ਬਿਰਾਜਮਾਨ ਰਹੇਗੀ।

ਮੈਨੂੰ ਬਹੁਤ ਹੀ ਹੈਰਾਨੀਜਨਕ ਪ੍ਰਸੰਨਤਾ ਹੋਈ ਜਦੋਂ ਨੈਸ਼ਨਲ ਬੁਕ ਟਰੱਸਟ, ਇੰਡੀਆ ਨੇ ਮੈਨੂੰ ਸ੍ਰੀ ਮਾਂ ਦੀ ਸੰਖੇਪ ਜੀਵਨੀ ਲਿਖਣ ਲਈ ਕਿਹਾ ਕਿਉਂਕਿ ਮੈਂ ਜਾਣਦੀ ਸਾਂ ਕਿ ਇਹ ਬਹੁਤ ਮੁਸ਼ਕਿਲ ਅਤੇ ਅਸੰਭਵ ਕੰਮ ਸੀ। ਫਿਰ ਵੀ ਮੇਰੇ ਪਿਤਾ ਪ੍ਰੋਫੈਸਰ ਕੇ. ਆਰ. ਸ੍ਰੀਨਿਵਾਸ ਅਯੰਗਾਰ ਨੇ ਮੇਰੀ ਹਿੰਮਤ ਵਧਾਈ ਅਤੇ ਮੈਂ ਇਹ ਕਾਰਜ ਭਾਰ ਸੰਭਾਲ ਲਿਆ ਪਰ ਸੰਕੋਚ ਫਿਰ ਵੀ ਬਣਿਆ ਰਿਹਾ।

ਤੀਹ ਵਰ੍ਹੇ ਪਹਿਲਾਂ ਆਪਣੇ ਬਚਪਨ ਤੋਂ ਹੀ ਇਕ ਅਜਿਹੇ ਮਾਹੌਲ ਵਿਚ ਮੇਰੀ ਦੇਖ ਭਾਲ ਹੋਈ ਜਿਥੇ ਸ੍ਰੀ ਮਾਂ ਅਤੇ ਸ੍ਰੀ ਅਰਵਿੰਦ ਦੀ ਜਿਊਂਦੀ ਹਾਜ਼ਰੀ ਸੀ।

ਆਪਣੀ ਕਿਤਾਬ "ਏ ਸਟੱਡੀ ਆਫ਼ ਸਾਵਿਤਰੀ" ਪੂਰੀ ਕਰਨ ਤੋਂ ਬਾਅਦ ਮੈਨੂੰ ਸ੍ਰੀ ਮਾਂ ਦੇ ਦਰਸ਼ਨ ਕਰਨ ਦੀ ਆਗਿਆ ਮਿਲੀ ਅਤੇ ਪੰਦਰਾਂ ਮਿੰਟ ਤਕ ਮੈਂ ਆਪਣੇ ਪਿਤਾ ਨਾਲ ਉਹਨਾਂ ਪਾਸ ਰਹੀ। (ਇਹ 1961 ਦੀ ਗੱਲ ਹੈ) ਉਸ ਵੇਲੇ ਮੈਂ ਉਹਨਾਂ ਦਾ ਮੂਰਤੀਮਾਨ ਜਲਾਲ ਵੇਖਿਆ। ਉਸ ਸ਼ਕਤੀ ਅਤੇ ਵਿਅਕਤਿੱਤਵ ਦੇ ਜੀਵਨ ਲਿਖਣ ਦੀ ਕੋਸ਼ਿਸ਼ ਕਿਵੇਂ ਕੀਤੀ ਜਾ ਸਕਦੀ ਹੈ ?

ਪਿਛਲੇ ਵਰ੍ਹੇ ਮੇਰੇ ਪਿਤਾ ਆਪਣੀ ਕਿਤਾਬ 'ਆਨ ਦੀ ਮਦਰ' ਦਾ ਵਾਧਾ ਅਤੇ ਸੋਧ ਕਰ ਰਹੇ ਸਨ। ਉਹਨਾਂ ਨੇ ਸ੍ਰੀ ਮਾਂ ਵਾਲੇ ਵਿਸ਼ਾਲ ਅਧਿਐਨ ਦਾ ਖਰੜਾ ਮੈਨੂੰ ਖੁਸ਼ੀ ਨਾਲ ਦਿੱਤਾ। ਮੇਰਾ ਕੰਮ ਹੋਰ ਸੁਖਾਵਾਂ ਹੋ ਗਿਆ, ਕਿਉਂਕਿ ਹੁਣ ਮੈਂ ਕੇਵਲ ਮੁਖ ਰੂਪ ਵਿਚ ਇਹੋ ਚੁਣਨਾ ਸੀ ਕਿ ਮੈਨੂੰ ਕਿਹੜੀ ਸਮੱਗਰੀ ਦੀ ਲੋੜ ਸੀ ਅਤੇ ਉਸ ਨੂੰ ਕਿਸ ਤਰ੍ਹਾਂ ਪੇਸ਼ ਕਰਨਾ ਸੀ। ਮੇਰੇ ਪਿਤਾ ਜੀ ਨੇ ਮੇਰਾ ਪਹਿਲਾ ਮਸੌਦਾ ਪੜ੍ਹਿਆ ਅਤੇ ਉਸਨੂੰ ਸੁਧਾਈ ਲਈ ਕੁਝ ਸੁਝਾਅ ਵੀ ਦਿੱਤੇ ਜਿਨ੍ਹਾਂ ਨੂੰ ਮੈਂ ਖੁਸ਼ੀ ਖੁਸੀ ਆਪਣੀ ਪੁਸਤਕ ਵਿਚ ਸ਼ਾਮਲ ਵੀ ਕਰ ਲਿਆ।

ਮੈਂ ਸ੍ਰੀ ਅਰਵਿੰਦ ਆਸ਼ਰਮ ਦੇ ਸਰਵ ਅਧਿਕਾਰ ਵਿਭਾਗ ਦੀ ਆਭਾਰੀ ਵੀ ਹਾਂ ਜਿਨ੍ਹਾਂ ਨੇ ਸ੍ਰੀ ਅਰਵਿੰਦ ਅਤੇ ਸ੍ਰੀ ਮਾ ਦੀਆਂ ਰਚਨਾਵਾਂ ਵਿਚੋਂ ਹਵਾਲੇ ਦੇਣ ਦੀ ਆਗਿਆ ਦਿੱਤੀ।

—**ਪ੍ਰੇਮਾ ਨੰਦਕੁਮਾਰ**

'ਮਦਰਜ਼ ਸੈਂਟਰ', ਓ–11,
ਬੀ ਐਚ ਪੀ ਵੀ ਟਾਊਨਸ਼ਿਪ,
ਵਿਸ਼ਾਖਾਪਟਨਮ–530011
21 ਫਰਵਰੀ, 1977

## ਪ੍ਰੇਰਣਾ

ਊਸ਼ਾ - ਜ਼ਿੰਦਗੀ ਦੀ ਰੰਗੀਨ ਯਾਤਰਾ
ਊਸ਼ਾ - ਸਤਿ ਦੀ ਸੁੰਦਰਤਾ ਹੈ
ਊਸ਼ਾ - ਸਤਿ ਦੀ ਮਹਾਨਤਾ ਹੈ
ਜਿਵੇਂ ਸੱਚ ਧਰਤੀ 'ਤੇ ਮਨੁੱਖਤਾ ਲਈ ਫੈਲਦਾ ਹੈ
ਊਸ਼ਾ ਇਕ ਸਚਾਈ ਧਰਤੀ 'ਤੇ ਫੈਲਦੀ ਹੈ
ਜੋ ਆਪਣੀ ਕੁਦਰਤੀ ਰੋਸ਼ਨੀ ਖਿਲਾਰਦੀ ਹੈ
ਊਸ਼ਾ ਹੀ ਦੈਵੀ ਸ਼ਕਤੀ ਹੈ
ਜਿਸ ਦਾ ਆਪਣੇ ਆਪਣੇ ਚਿੰਤਨ ਅਨੁਸਾਰ
ਮਹਾਨ ਆਤਮਾਵਾਂ ਸਵਾਗਤ ਕਰਦੀਆਂ ਹਨ ।

(ਰਿਗਵੇਦ—ਸ੍ਰੀ ਅਰਵਿੰਦ ਵਲੋਂ ਕੀਤੇ ਗਏ ਅੰਗਰੇਜ਼ੀ ਅਨੁਵਾਦ ਦਾ ਪੰਜਾਬੀ ਰੂਪਾਂਤਰ)

# 1

# ਬਚਪਨ ਅਤੇ ਬਾਲ-ਅਵਸਥਾ

ਮੀਰਾ ਅਲਫੇਸਾ ਦਾ ਜਨਮ ਪੈਰਿਸ ਵਿਚ 21 ਫਰਵਰੀ, 1878 ਨੂੰ ਹੋਇਆ। ਉਸ ਦੇ ਪਿਤਾ ਇਕ ਧਨਵਾਨ ਮਹਾਜਨ ਸਨ, ਇਸ ਲਈ ਮੀਰਾ ਦਾ ਜੀਵਨ ਸੁਰੱਖਿਅਤ ਸੀ। ਉਨ੍ਹਾਂ ਨੇ ਉਸ ਬੱਚੀ ਦੇ ਜੀਵਨ ਨੂੰ ਪ੍ਰਸੰਨ ਅਤੇ ਨਿਸ਼ਚਿੰਤ ਬਣਾਉਣ ਵਿਚ ਕੋਈ ਵੀ ਕਸਰ ਨਾ ਛੱਡੀ। ਚਾਹੇ ਮੀਰਾ ਇਕ ਵੱਖਰੀ ਕਿਸਮ ਦੀ ਬੱਚੀ ਸੀ ਤਾਂ ਵੀ ਉਸ ਦੇ ਮਨ ਮੋਹ ਲੈਣ ਵਾਲੇ ਵਰਤਾਉ ਤੋਂ ਉਸ ਦੇ ਪਰਿਵਾਰ ਵਾਲੇ, ਖ਼ਾਸ ਤੌਰ ਤੇ ਮਾਤਾ-ਪਿਤਾ ਅਤੇ ਵੱਡਾ ਭਰਾ ਬਹੁਤ ਖੁਸ਼ ਸਨ।

ਮੀਰਾ ਦੇ ਬਚਪਨ ਬਾਰੇ ਭਾਵੇਂ ਬਹੁਤ ਥੋੜ੍ਹੀ ਜਾਣਕਾਰੀ ਪ੍ਰਾਪਤ ਹੈ, ਫਿਰ ਵੀ ਥੋੜ੍ਹੀਆਂ ਜਿਹੀਆਂ ਘਟਨਾਵਾਂ ਤੋਂ ਹੀ ਇਹ ਪਤਾ ਲਗ ਜਾਂਦਾ ਹੈ ਕਿ ਬਚਪਨ ਅਤੇ ਕਿਸ਼ੋਰ ਅਵਸਥਾ ਤੋਂ ਹੀ ਉਸ ਦੀ ਮਹਾਨਤਾ ਦੇ ਸੰਕੇਤ ਮਿਲਣ ਲੱਗ ਪਏ ਸਨ। ਉਹ ਆਪਣੇ ਆਪ ਵਿਚ ਮਗਨ ਰਹਿਣ ਵਾਲੀ ਲੜਕੀ ਜਾਪਦੀ ਸੀ। ਜਦ ਉਹ ਚਾਰ ਸਾਲ ਦੀ ਹੀ ਸੀ ਤਦ ਉਸ ਨੇ ਆਪਣੇ ਲਈ ਇਕ ਛੋਟੀ ਜਿਹੀ ਕੁਰਸੀ ਬਣਵਾਈ। ਉਹ ਚੁੱਪਚਾਪ ਉਸ ਕੁਰਸੀ ਤੇ ਬੈਠ ਜਾਂਦੀ ਅਤੇ ਇਉਂ ਅਨੁਭਵ ਕਰਦੀ ਜਿਵੇਂ ਕੋਈ 'ਮਹਾਨ ਪ੍ਰਕਾਸ਼-ਪੁੰਜ' ਉਸ ਤੇ ਅਵਤਰਿਤ ਹੋ ਰਿਹਾ ਹੈ ਅਤੇ ਉਸ ਦੇ ਮਸਤਿਕ ਨੂੰ ਕਿਤੇ ਉਡਾਈ ਜਾ ਰਿਹਾ ਹੈ। ਉਸ ਦੀ ਮਾਂ ਬੁੱਧੀਵਾਦੀ ਸੀ ਅਤੇ ਉਸ ਨੂੰ ਇਸ ਤਰ੍ਹਾਂ ਧਿਆਨ-ਮਗਨ ਹੁੰਦਿਆਂ ਦੇਖ ਕੇ ਹੈਰਾਨ ਹੁੰਦੀ ਸੀ। ਇਕ ਵਾਰ ਉਸ ਨੇ ਪੁੱਛ ਹੀ ਲਿਆ, "ਤੂੰ ਕਈ ਵਾਰ ਚਿਹਰੇ ਨੂੰ ਇਸ ਤਰ੍ਹਾਂ ਸਥਿਰ ਕਰਕੇ ਕਿਉਂ ਬੈਠ ਜਾਂਦੀ ਹੈਂ, ਜਿਵੇਂ ਸਾਰੀ ਦੁਨੀਆਂ ਤੇਰੇ ਤੇ ਕਿਸੇ ਤਰ੍ਹਾਂ ਦਾ ਦਬਾਅ ਪਾ ਰਹੀ ਹੋਵੇ ?" ਮੀਰਾ ਨੇ ਬੜੀ ਵਿਲੱਖਣਤਾ ਨਾਲ ਕਿਹਾ :

> "ਹਾਂ, ਸਚਮੁੱਚ ਮੈਨੂੰ ਇਉਂ ਹੀ ਮਹਿਸੂਸ ਹੁੰਦਾ ਹੈ ਜਿਵੇਂ ਸਾਰੀ ਦੁਨੀਆਂ ਦੇ ਦੁੱਖ ਮੇਰੇ ਤੇ ਦਬਾਅ ਪਾ ਰਹੇ ਹੋਣ।"

ਉਸ ਉਤੇ ਅਵਰੋਹਿਤ ਹੋਣ ਵਾਲਾ ਇਹ ਪ੍ਰਕਾਸ਼ ਹੌਲੀ-ਹੌਲੀ ਸਥਾਈ ਰੂਪ ਧਾਰਨ ਕਰਦਾ ਗਿਆ ਅਤੇ ਇਸ ਨੂੰ ਉਹ ਆਪਣੇ ਬਾਕੀ ਸਾਰੇ ਜੀਵਨ ਵਿਚ ਸਿਰ ਦੇ

ਚਾਰੇ ਪਾਸਿਓਂ ਅਨੁਭਵ ਕਰਦੀ ਰਹੀ :

> ਉਦੋਂ ਤੋਂ ਹੀ, ਜਦ ਕਿ ਮੈਂ ਪੰਜ ਸਾਲ ਦੀ ਸੀ—ਧਰਤੀ ਤੇ ਆਪਣੇ ਜੀਵਨ ਦੇ ਛਿਆਸੀ ਸਾਲਾਂ ਤਕ ਮੈਂ ਹਮੇਸ਼ਾ ਉਸ ਨੂੰ ਦੇਖਦੀ ਰਹੀ—ਉਸੇ ਦੇ ਸੰਦਰਭ ਵਿਚ ਆਪਣੇ ਜੀਵਨ ਨੂੰ ਚਲਾਉਂਦੀ ਰਹੀ, ਉਹ ਸੀ ਮੇਰਾ ਪਥ-ਪਰਦਰਸ਼ਕ ਪ੍ਰਕਾਸ਼ ।[1]

ਪਰੰਤੂ ਇਸ ਦਾ ਇਹ ਅਰਥ ਬਿਲਕੁਲ ਨਹੀਂ ਕਿ ਕਿਸੇ ਵਿਸ਼ੇਸ਼ ਦੁੱਖ ਨੇ ਉਸ ਦੇ ਜੀਵਨ ਨੂੰ ਅੰਧਕਾਰਮਈ ਬਣਾਇਆ ਹੋਇਆ ਸੀ। ਮੀਰਾ ਲਈ ਤਾਂ ਬਚਪਨ ਧਰਤੀ ਤੇ ਮਨੁੱਖ ਦੇ ਉੱਜਵਲ ਅਤੇ ਸ਼ਾਨਦਾਰ ਭਵਿੱਖ ਦਾ ਸੁਪਨਾ ਮਾਤਰ ਸੀ। ਇਕ ਨਿਯਮ ਅਨੁਸਾਰ ਉਹ ਅੰਤਰਮੁਖੀ ਸੀ, ਮਿੱਤਰਾਂ ਨਾਲ ਖੇਡਣ ਜਾਂ ਸਰਕਸ ਦੇਖਣ ਵਰਗੇ ਬਾਹਰਮੁੱਖੀ ਕੰਮਾ ਨੂੰ ਉਹ ਟਾਲਣ ਦੀ ਕੋਸ਼ਿਸ਼ ਕਰਦੀ। ਇਹ ਵੀ ਇਕ ਹੈਰਾਨ ਕਰ ਦੇਣ ਵਾਲੀ ਗੱਲ ਹੈ ਕਿ ਮੀਰਾ ਦੇ ਮਾਤਾ-ਪਿਤਾ ਨੇ ਵੀ ਉਸ ਦੀ ਸਿੱਖਿਆ ਵਲ ਕੋਈ ਧਿਆਨ ਨਾ ਦਿੱਤਾ ਅਤੇ ਉਸ ਨੂੰ ਉਸ ਦੀ ਇੱਛਾ ਤੇ ਛੱਡ ਦਿੱਤਾ। ਸੱਤ ਸਾਲ ਦੀ ਉਮਰ ਤੱਕ ਉਸ ਨੂੰ ਵਰਣਮਾਲਾ ਤੱਕ ਵੀ ਨਹੀਂ ਆਉਂਦੀ ਸੀ। ਇਕ ਵਾਰ ਉਹ ਆਪਣੇ ਵੱਡੇ ਭਰਾ ਨਾਲ ਸੜਕ ਤੇ ਜਾ ਰਹੀ ਸੀ, ਉਥੇ ਉਸ ਦਾ ਭਰਾ ਤਾਂ ਸਾਈਨ-ਬੋਰਡ ਪੜ੍ਹ ਸਕਦਾ ਸੀ ਪਰ ਉਹ ਅਜਿਹਾ ਕਰਨ ਤੋਂ ਅਸਮਰਥ ਸੀ। ਉਸ ਦੀ ਅਗਿਆਨਤਾ ਤੇ ਉਸ ਦੇ ਭਰਾ ਨੇ ਹੈਰਾਨੀ ਪ੍ਰਗਟ ਕੀਤੀ ਅਤੇ ਉਸ ਨੇ ਉਸੇ ਪਲ ਪੜ੍ਹਾਈ ਸ਼ੁਰੂ ਕਰਨ ਦਾ ਫ਼ੈਸਲਾ ਕਰ ਲਿਆ। ਜਲਦੀ ਹੀ ਉਹ ਪੜ੍ਹਨਾ-ਲਿਖਣਾ ਸਿੱਖ ਗਈ ਅਤੇ ਨਿਯਮਿਤ ਰੂਪ ਵਿਚ ਸਕੂਲ ਜਾਣ ਲੱਗੀ। ਕੁਝ ਹੀ ਦਿਨਾਂ ਵਿਚ ਉਹ ਆਪਣੀ ਜਮਾਤ ਵਿਚੋਂ ਸਭ ਤੋਂ ਅੱਗੇ ਸੀ। ਪੜ੍ਹਾਈ ਦੇ ਨਾਲ-ਨਾਲ ਉਸ ਨੇ ਇਕ ਸਟੂਡੀਓ ਵਿਚ ਜਾ ਕੇ ਡਰਾਇੰਗ ਅਤੇ ਪੇਂਟਿੰਗ ਵੀ ਸਿੱਖ ਲਈ ਅਤੇ ਸੰਗੀਤ ਦੀ ਵੀ ਸਿੱਖਿਆ ਪ੍ਰਾਪਤ ਕੀਤੀ, ਜਿਸ ਵਿਚ ਜਲਦੀ ਹੀ ਉਹ ਮਾਹਿਰ ਹੋ ਗਈ। ਖੇਡਾਂ ਵਿਚ ਵੀ ਉਹ ਤੇਜ਼ ਸੀ, ਅੱਠ ਸਾਲ ਦੀ ਉਮਰ ਵਿਚ ਹੀ ਉਸ ਨੇ ਟੈਨਿਸ ਖੇਡਣਾ ਸਿੱਖ ਲਿਆ ਸੀ। ਆਪਣੀ ਇਸ ਉਤਸ਼ਾਹ-ਪੂਰਣ ਇੱਛਾ ਕਾਰਨ ਜਲਦੀ ਹੀ ਉਹ ਉੱਚ-ਪੱਧਰ ਦੇ ਖਿਡਾਰੀਆਂ ਨਾਲ ਖੇਡਣ ਲੱਗੀ :

> ਮੈਂ ਹਮੇਸ਼ਾ ਸਰਵੋਤਮ ਖਿਡਾਰੀਆਂ ਕੋਲ ਜਾਂਦੀ ਅਕਸਰ ਉਹ ਹੈਰਾਨ ਹੁੰਦੇ ਪਰ ਆਖਿਰ ਮੇਰੇ ਨਾਲ ਖੇਡਣ ਲਈ ਤਿਆਰ ਹੋ ਜਾਂਦੇ। ਮੈਂ ਉਨ੍ਹਾਂ ਤੋਂ ਕਦੀ ਜਿੱਤੀ ਨਹੀਂ ਪਰ ਮੈਂ ਉਨ੍ਹਾਂ ਤੋਂ ਸਿੱਖਿਆ ਬਹੁਤ ਕੁਝ ।[2]

ਕਿਸੇ ਹੱਦ ਤਕ ਗੰਭੀਰ, ਅੰਤਰਮੁੱਖੀ ਅਤੇ ਦ੍ਰਿੜ ਇਰਾਦੇ ਵਾਲੀ ਇਹ ਵਿਦਿਆਰਥਣ, ਇਕ ਸੁਭਾਵਿਕ ਨੇਤਾ ਅਤੇ ਜੱਜ ਬਣਨ ਦੀ ਪ੍ਰਕ੍ਰਿਆ ਵਿਚ ਸੀ ਅਤੇ

---

1. ਐਮ. ਪੀ. ਪੰਡਿਤ ਦੇ ਸਰਵਿਸ ਲੈਟਰ, ਨੰ: 16, ਪੰਨਾ 4
2. ਮਦਰ ਇੰਡੀਆ, ਜੂਨ 1975, ਪੰਨਾ 457

ਉਨ੍ਹ ਦੇ ਮਿੱਤਰਾਂ ਵਿਚ ਉਸ ਦੇ ਨਿਰਪੱਖ ਅਤੇ ਪਰਪੱਕ ਨਿਰਣੇ ਪ੍ਰਤਿ ਵਿਸ਼ਵਾਸ ਸੀ। ਉਹ ਬੇਝਿਜਕ ਆਪਣੀਆਂ ਸਮੱਸਿਆਵਾਂ ਉਹਦੇ ਸਾਹਮਣੇ ਰਖਦੇ, ਖ਼ਾਸ ਤੌਰ ਤੇ ਉਸ ਦੇ ਪੈਰਿਸ ਸਟੂਡੀਓ ਦੇ ਸਹਿਪਾਠੀ, ਜਿਥੇ ਉਹ ਪੇਂਟਿੰਗ ਦੀ ਬਾਕਾਇਦਾ ਸਿੱਖਿਆ ਲੈ ਰਹੀ ਸੀ :

> ਉਸ ਦੇ ਸਿੱਧੇ-ਸਾਦੇ ਤਰੀਕੇ ਵਿਚ ਵੀ ਏਨਾ ਅਧਿਕਾਰ ਦਿਖਾਈ ਦੇਂਦਾ ਕਿ ਇਕ ਵਾਰ ਤਾਂ ਉਸ ਦੀਆਂ ਦਲੀਲਾਂ ਅਤੇ ਉਸ ਦੀਆਂ ਆਦੇਸ਼ਾਤਮਕ ਅੱਖਾਂ ਦੀ ਸ਼ਕਤੀ ਦੇ ਕਾਰਨ ਸਕੂਲ ਦੀ ਮੁੱਖ-ਅਧਿਆਪਿਕਾ ਦੁਆਰਾ ਕੱਢੀ ਹੋਈ ਇਕ ਮਾਨੀਟਰ ਨੂੰ ਦੁਬਾਰਾ ਰਖ ਲਿਆ ਗਿਆ।[1]

1. ਕੇ. ਡੀ. ਸੇਠਨਾ, ਮਦਰ ਇੰਡੀਆ, ਫਰਵਰੀ 1958

# 2

# ਜੀਵਨ ਉਦੇਸ਼ ਦੀ ਸਮਝ

ਬਾਰ੍ਹਾਂ ਵਰ੍ਹੇ ਦੀ ਛੋਟੀ ਜਿਹੀ ਉਮਰ ਵਿਚ ਹੀ ਉਸ ਨੂੰ ਇਸ ਗੱਲ ਦਾ ਅਹਿਸਾਸ ਹੋ ਗਿਆ ਸੀ ਕਿ ਭਵਿੱਖ ਵਿਚ ਉਸ ਨੇ ਇੱਛਾਵਾਂ ਭਰਪੂਰ ਮਨੁੱਖਤਾ ਦੀ ਨੇਤਾ ਅਤੇ ਇਸ ਧਰਤੀ ਤੇ ਨਵੇਂ ਯੁਗ ਦੀ ਰਹਿਬਰ ਬਣਨਾ ਹੈ। ਉਹ ਪੈਰਿਸ ਦੇ ਨੇੜੇ ਫੋਂਟੇਨਬਲਿਊ ਦੇ ਜੰਗਲਾਂ ਵਿਚ ਜਾ ਕੇ ਇਕਾਂਤ ਵਿਚ ਵਿਚਰਦੀ। ਉਥੇ ਉਹ ਅਕਸਰ ਆਪਣੇ ਆਪ ਵਿਚ ਗੁਆਚ ਜਾਂਦੀ, ਕਈ ਵਾਰ ਪ੍ਰਕ੍ਰਿਤੀ ਦੇ ਨਾਲ ਆਪਣੀ ਇਕਰੂਪਤਾ ਅਤੇ ਪੰਛੀਆਂ, ਗਲਹਿਰੀਆਂ ਬ੍ਰਿਛਾਂ ਨਾਲ ਆਪਣਾ ਸੰਬੰਧ ਅਨੁਭਵ ਕਰਕੇ ਰੋਮਾਂਚਿਤ ਹੁੰਦੀ। ਜਾਗ੍ਰਿਤ ਅਵਸਥਾ ਦੇ ਇਨ੍ਹਾਂ ਅਨੁਭਵਾਂ ਦਾ ਪ੍ਰਭਾਵ ਉਸ ਦੇ ਸੁਪਨਿਆਂ ਤੇ ਵੀ ਪੈਂਦਾ :

> ਗਿਆਰਾਂ ਤੋਂ ਤੇਰ੍ਹਾਂ ਸਾਲ ਦੀ ਉਮਰ ਵਿਚ ਮੈਨੂੰ ਲਗਾਤਾਰ ਕਈ ਮਾਨਸਿਕ ਅਤੇ ਆਤਮਿਕ ਅਨੁਭਵ ਹੋਏ, ਜਿਨ੍ਹਾਂ ਨੇ ਨਾ ਕੇਵਲ ਇਸ ਗੱਲ ਦਾ ਬੋਧ ਕਰਵਾਇਆ ਕਿ ਈਸ਼ਵਰ ਹੁੰਦਾ ਹੈ ਸਗੋਂ ਇਹ ਵੀ ਬੋਧ ਕਰਵਾਇਆ ਕਿ ਮਨੁੱਖ ਨਾਲ ਉਸ ਦਾ ਮਿਲਣ ਜਾਂ ਚੇਤਨਾ ਅਤੇ ਕ੍ਰਿਆ ਦੇ ਸਮੁੱਚੇ ਰੂਪ ਵਿਚ ਉਸ ਦਾ ਬੋਧ ਹੁੰਦਾ ਹੈ। ਧਰਤੀ ਤੇ ਹੀ ਈਸ਼ਵਰੀ ਜੀਵਨ ਵਿਚ ਈਸ਼ਵਰ ਦਾ ਪ੍ਰਤੱਖੀਕਰਣ ਸੰਭਵ ਹੈ। ਜਦ ਮੈਂ ਸਰੀਰਕ ਰੂਪ ਵਿਚ ਸੁੱਤੀ ਹੁੰਦੀ ਤਾਂ ਬਹੁਤ ਸਾਰੇ ਗੁਰੂ, ਜਿਹੜੇ ਪਿਛੋਂ ਮੈਨੂੰ ਭੌਤਿਕ ਧਰਾਤਲ ਤੇ ਵੀ ਮਿਲੇ, ਆ ਕੇ ਮੈਨੂੰ ਆਤਮ-ਅਨੁਸ਼ਾਸਨ ਦੀ ਵਿਹਾਰਕ ਸਿੱਖਿਆ ਵੀ ਦੇਂਦੇ। ਬਾਅਦ ਵਿਚ ਆਂਤਰਿਕ ਅਤੇ ਬਾਹਰੀ ਵਿਕਾਸ ਦੇ ਨਾਲ-ਨਾਲ ਇਨ੍ਹਾਂ ਵਿਚੋਂ ਇਕ ਦੇ ਨਾਲ ਆਤਮਿਕ ਅਤੇ ਮਾਨਸਿਕ ਸੰਬੰਧ ਸਪੱਸ਼ਟ ਤੇ ਸਥਾਈ ਹੁੰਦੇ ਗਏ।[1]

---

1: ਏ. ਬੀ. ਪੁਰਾਨੀ, ਲਾਈਫ ਆਫ ਸ੍ਰੀ ਅਰਬਿੰਦੋ (ਪਹਿਲਾ ਸੰਸਕਰਣ, 1958), ਪੰਨਾ 170

ਇਹ ਖ਼ਾਸ ਚਿਹਰਾ ਬਾਰ-ਬਾਰ ਉਸ ਦੇ ਸੁਪਨਿਆਂ ਵਿਚ ਆਉਂਦਾ, ਫਿਰ ਵੀ ਉਹ ਆਪਣੇ ਵਾਸਤਵਿਕ ਜੀਵਨ ਵਿਚ ਮਿਲੇ ਲੋਕਾਂ ਨਾਲ ਉਸ ਚਿਹਰੇ ਨੂੰ ਮਿਲਾ ਨਾ ਸਕਦੀ। ਉਸ ਨੂੰ ਭਾਰਤ ਬਾਰੇ ਜ਼ਿਆਦਾ ਜਾਣਕਾਰੀ ਨਹੀਂ ਸੀ। ਇਸ ਦੇ ਬਾਵਜੂਦ ਉਸ ਨੇ ਸੁਪਨਿਆਂ ਵਿਚ ਆਉਣ ਵਾਲੇ ਨੂੰ ਕ੍ਰਿਸ਼ਨ ਮੰਨ ਲਿਆ ਅਤੇ ਆਪਣੀ ਯਾਦਾਸ਼ਤ ਨਾਲ ਉਸ ਦੇ ਚਿਹਰੇ ਦਾ ਚਿੱਤਰ ਬਣਾ ਲਿਆ।

ਜਦ ਮੀਰਾ ਤੇਰ੍ਹਾਂ ਸਾਲ ਦੀ ਹੋਈ ਤਾਂ ਲੱਗਭਗ ਪੂਰਾ ਸਾਲ ਹਰ ਰੋਜ਼ ਉਸ ਨੂੰ ਇਕ ਸਪੱਸ਼ਟ ਸੁਪਨਾ ਦਿਖਾਈ ਦੇਂਦਾ। ਉਸੇ ਸੁਪਨੇ ਨੇ ਉਸ ਦੇ ਵਿਅਕਤਿਤਵ ਨੂੰ ਰੂਪਾਂਤਰਿਤ ਕਰ ਦਿੱਤਾ ਅਤੇ ਉਸ ਨੂੰ ਮਾਨਵਤਾ ਦੀ ਰਖਿਅਕ ਦੇ ਰੂਪ ਵਿਚ ਉਸ ਦੇ ਭਵਿੱਖ ਨੂੰ ਇਕ ਸਪੱਸ਼ਟ ਰੂਪ ਅਤੇ ਉਸ ਦੀਆਂ ਇੱਛਾਵਾਂ ਨੂੰ ਇਕ ਦਿਸ਼ਾ ਦਿੱਤੀ :

> ...ਹਰ ਰਾਤ, ਜਿਉਂ ਹੀ ਮੈਂ ਬਿਸਤਰੇ ਤੇ ਜਾਂਦੀ, ਮੈਨੂੰ ਲਗਦਾ ਕਿ ਮੈਂ ਆਪਣੇ ਸਰੀਰ ਤੋਂ ਬਾਹਰ ਨਿਕਲ ਕੇ ਸਿੱਧੀ ਉਪਰ ਆ ਗਈ ਹਾਂ, ਘਰ ਤੋਂ ਉਪਰ, ਫਿਰ ਸ਼ਹਿਰ ਤੋਂ ਉਪਰ, ਬਹੁਤ ਉਪਰ। ਫਿਰ ਮੈਂ ਆਪਣੇ ਆਪ ਨੂੰ ਸ਼ਾਨਦਾਰ ਸੁਨਹਿਰੇ ਚੋਲੇ ਵਿਚ ਦੇਖਦੀ ਜੋ ਮੇਰੇ ਤੋਂ ਵੀ ਵੱਡਾ ਹੁੰਦਾ। ਜਦ ਮੈਂ ਖੜੀ ਹੁੰਦੀ, ਚੋਲਾ ਹੋਰ ਵੀ ਲੰਬਾ ਹੋ ਜਾਂਦਾ, ਮੇਰੇ ਚਾਰੇ ਪਾਸੇ ਗੋਲ ਦਾਇਰੇ ਵਿਚ ਫੈਲ ਜਾਂਦਾ ਅਤੇ ਫੈਲ ਕੇ ਪੂਰੇ ਸ਼ਹਿਰ ਦੀ ਛੱਤ ਦਾ ਆਕਾਰ ਲੈ ਲੈਂਦਾ। ਤਦ ਮੈਂ ਚਾਰੇ ਪਾਸਿਆਂ ਤੋਂ ਉਸ ਚੋਲੇ ਅੰਦਰ ਆਦਮੀਆਂ, ਔਰਤਾਂ, ਬੱਚਿਆਂ ਬੁੱਢਿਆਂ, ਬੀਮਾਰਾਂ ਅਤੇ ਦੁਖੀਆਂ ਨੂੰ ਇਕੱਠੇ ਹੁੰਦਿਆਂ ਅਤੇ ਮਦਦ ਮੰਗਦਿਆਂ, ਆਪਣੇ ਕਸ਼ਟ ਗਿਣਾਦਿਆਂ, ਆਪਣੇ ਦੁੱਖਾਂ, ਆਪਣੇ ਦਰਦਾਂ ਦਾ ਵਖਿਆਣ ਕਰਦਿਆਂ ਦੇਖਦੀ। ਉੱਤਰ ਵਿਚ ਉਹ ਲਚੀਲਾ ਅਤੇ ਸਜੀਵ ਚੋਲਾ ਉਨ੍ਹਾਂ ਵਿਚੋਂ ਹਰੇਕ ਵਲ ਵੱਧਦਾ ਅਤੇ ਜਿਉਂ ਹੀ ਉਹ ਉਨ੍ਹਾਂ ਨੂੰ ਛੂੰਹਦਾ, ਉਨ੍ਹਾਂ ਦੇ ਦੁੱਖ ਦੂਰ ਹੋ ਜਾਂਦੇ ਅਤੇ ਜਦ ਉਹ ਆਪਣੇ ਸਰੀਰਾਂ ਵਿਚ ਵਾਪਿਸ ਆਉਂਦੇ ਤਾਂ ਉਹ ਇਤਨੇ ਸਿਹਤਮੰਦ ਅਤੇ ਪ੍ਰਸੰਨ ਹੁੰਦੇ, ਜਿਤਨੇ ਉਹ ਸਰੀਰ ਤੋਂ ਬਾਹਰ ਨਿਕਲਣ ਤੋਂ ਪਹਿਲਾਂ ਨਹੀਂ ਹੁੰਦੇ ਸਨ। ਆਪਣੇ ਦਿਨ ਦੇ ਸਾਰੇ ਕੰਮ-ਕਾਜ ਮੈਨੂੰ ਫਿੱਕੇ ਅਤੇ ਨੀਰਸ ਲਗਦੇ। ਜਦ ਮੈਂ ਵਾਸਤਵਿਕ ਜੀਵਨ ਦੀ ਤੁਲਨਾ ਇਸ ਰਾਤ ਵਾਲੀ ਗੱਲ ਨਾਲ ਕਰਦੀ ਤਾਂ ਮੈਨੂੰ ਨਾ ਤਾਂ ਕੁਝ ਇਹਦੇ ਤੋਂ ਸੋਹਣਾ ਲਗਦਾ ਤੇ ਨਾ ਕੁਝ ਇਸ ਤੋਂ ਵੱਧ ਖੁਸ਼ੀ ਦੇਣ ਵਾਲਾ। ਮੇਰੇ ਲਈ ਇਹੀ ਸੱਚਾ ਜੀਵਨ ਸੀ।

ਮੀਰਾ ਦਾ ਬਚਪਨ ਅਤੇ ਉਸ ਦਾ ਇਹ ਸੁਪਨਾ ਸਾਨੂੰ ਇਕ ਮਹਾਨ ਤਮਿਲ ਮਹਾਂਕਾਵਿ ਦੀ ਨਾਇਕਾ ਮਣੀਮੇਖਲਾਈ ਦੀ ਯਾਦ ਦਿਵਾਉਂਦਾ ਹੈ, ਜਿਹੜੀ ਛੋਟੀ ਉਮਰ ਵਿਚ ਹੀ ਆਤਮਾਵਾਂ ਦੇ ਜੀਵਨ ਵਿਚ ਵਿਚਰਨ ਲਗ ਪਈ ਅਤੇ ਮਾਨਵਤਾ ਦੇ ਦੁੱਖਾਂ ਵਿਚ ਲੀਨ ਰਹੀ। ਉਸ ਦੇ ਨਜ਼ਦੀਕ ਰਹਿਣ ਵਾਲਿਆਂ ਨੂੰ ਲਗਦਾ ਕਿ ਉਸ

ਦਾ ਜਨਮ ਹੀ ਮਾਨਵਤਾ ਨੂੰ ਬੁਰਾਈਆਂ ਤੋਂ ਬਚਾਉਣ ਲਈ ਹੋਇਆ ਸੀ । ਆਪਣੇ ਜੀਵਨ ਉਦੇਸ਼ ਨੂੰ ਪ੍ਰਾਪਤ ਕਰਨ ਲਈ ਹਾਲੇ ਤਾਂ ਉਸ ਨੇ ਮਨੁੱਖ ਅਤੇ ਕਿਸਮਤ ਦੁਆਰਾ ਰਚੇ ਗਏ ਆਪਣੇ ਮਾਰਗ ਦੇ ਕਈ ਬੰਧਨਾਂ ਨੂੰ ਪਾਰ ਕਰਨਾ ਸੀ । ਮੀਰਾ ਦੇ ਪ੍ਰਾਰੰਭਿਕ ਜੀਵਨ ਅਤੇ ਉਸ ਦੇ ਬਾਅਦ ਦੀ ਈਸ਼ਵਰੀ ਧਰਮ-ਸੇਵਾ ਨੂੰ ਕਾਂਚੀ ਦੇ ਬਾਗ਼ ਵਿਚ 'ਪਾਦਪੰਕਜ ਪੀਟਿਕਾ' ਦੇ ਨਜ਼ਦੀਕ ਮਣੀਮੇਖਲਾਈ ਦੀ ਪਵਿੱਤਰ ਅਤੇ ਪ੍ਰਕਾਸ਼ਮਾਨ ਆਕ੍ਰਿਤੀ ਵਿਚ ਬਿੰਬਿਤ ਕੀਤਾ ਗਿਆ ਹੈ, ਇਸ ਵਿਚ ਆਦਮੀ ਦੀ ਭੁੱਖ ਨੂੰ ਇਕ ਈਸ਼ਵਰੀ ਪਾਤ੍ਰ, 'ਅਮੋਘ ਸੁਰਭੀ' ਦੁਆਰਾ ਦਰਸਾਇਆ ਗਿਆ ਹੈ । ਦੁਖੀ ਲੋਕ ਉਸ ਦੇ ਨੇੜੇ ਆਉਂਦੇ ਹਨ, ਉਸ ਦੀ ਕ੍ਰਿਪਾ ਪ੍ਰਾਪਤ ਕਰਦੇ ਹਨ ਅਤੇ ਜਦ ਵਾਪਿਸ ਜਾਂਦੇ ਹਨ ਤਾਂ ਉਨ੍ਹਾਂ ਦੇ ਦੁੱਖ ਸਮਾਪਤ ਹੋ ਚੁਕੇ ਹੁੰਦੇ ਹਨ । ਮਣੀਮੇਖਲਾਈ ਦੀ ਮਾਂ ਨੇ ਪਹਿਚਾਣ ਲਿਆ ਸੀ ਕਿ ਇਹ ਬੱਚੀ ਹੀ ਏਸ਼ੀਆ ਦੀ ਭਾਵੀ ਕਸ਼ਟ-ਨਿਵਾਰਕ ਹੈ । ਮੀਰਾ ਦੇ ਬਚਪਨ ਦਾ ਸੁਪਨਾ ਵੀ ਅਸਤਿਤ੍ਵ ਦੇ ਇਸੇ ਧਰਾਤਲ ਤੇ ਸੀ :

> ਉਹ ਬੱਚੀ ਵਾਸਤਵ ਵਿਚ ਇਕ ਦੇਵਦੂਤ ਸੀ, ਇਕ ਮਹਾਨ ਕਸ਼ਟ-ਨਿਵਾਰਕ, ਦੁੱਖਾਂ ਦਾ ਹਿਮਾਲਾ ਵੀ ਉਸ ਨੂੰ ਕੁਚਲ ਨਹੀਂ ਸਕਦਾ ; ਉਸ ਦਾ ਪਵਿੱਤਰ ਅਮੋਲ ਚੋਗਾ ਜਦ ਕਿਸੇ ਨੂੰ ਆਪਣੀ ਸ਼ਰਨ ਵਿਚ ਲੈਣ ਲਈ ਅੱਗੇ ਵੱਧਦਾ ਤਾਂ ਤਤਕਾਲ ਦੁੱਖ ਤੋਂ ਛੁਟਕਾਰਾ ਸ਼ੁਰੂ ਹੋ ਜਾਂਦਾ ਅਤੇ ਸਾਰਾ ਦੁੱਖ ਖ਼ਤਮ ਹੋ ਜਾਂਦਾ ।[1]

ਪੰਦਰ੍ਹਾਂ ਵਰ੍ਹੇ ਦੀ ਉਮਰ ਵਿਚ ਸਕੂਲ ਵਿਚ ਮੀਰਾ ਦੁਆਰਾ ਲਿਖਿਆ ਹੋਇਆ ਇਕ ਲੇਖ ਅਜੇ ਵੀ ਮਿਲਦਾ ਹੈ । ਇਸ ਵਿਚ ਇਕ ਵਿਦਿਆਰਥੀ ਦੇ ਸੁਪਨੇ ਦਾ ਜ਼ਿਕਰ ਹੈ, ਜਿਸ ਨੇ ਆਪਣੇ ਕੰਮ ਨੂੰ ਕਲ ਤੱਕ ਟਾਲਣ ਦੀ ਕੋਸ਼ਿਸ਼ ਕੀਤੀ ਹੈ । ਅੰਤ ਵਿਚ ਉਹ ਇਕ ਦ੍ਰਿੜ ਨਿਸ਼ਚੇ ਨਾਲ ਜਾਗ ਪੈਂਦਾ ਹੈ । ਉਸ ਨੇ ਸੁਪਨੇ ਵਿਚ ਰਸਤੇ, ਸੜਕ ਅਤੇ ਮਹਿਲ ਦਾ ਇਕ ਪਾਠ ਸਿੱਖਿਆ ਹੈ :

> ਪਰ ਇਹ ਸਭ ਕਿੰਨਾ ਆਸਾਨ ਹੀ : ਰਸਤਾ 'ਬਾਅਦ ਵਿਚ' ਦਾ ਰਸਤਾ ਕਹਿਲਾਂਦਾ ਹੈ, ਸੜਕ 'ਕਲ੍ਹ' ਦੀ ਸੜਕ ਹੈ ਅਤੇ ਉਹ ਵੱਡਾ ਸਾਰਾ ਭਵਨ, 'ਕੁਝ ਨਹੀਂ' ਦਾ ਭਵਨ ਹੈ : ਅਖ਼ੀਰ ਉਹ ਲੜਕਾ ਬੜੀ ਚੁਸਤੀ ਨਾਲ ਇਹ ਨਿਸ਼ਚਾ ਕਰਕੇ ਕੰਮ ਕਰਨ ਬੈਠ ਗਿਆ ਕਿ ਜੋ ਕੰਮ ਉਹ ਅਜ ਕਰ ਸਕਦਾ ਹੈ, ਉਸ ਨੂੰ ਕਲ੍ਹ ਤੱਕ ਲਈ ਕਦੇ ਨਹੀਂ ਛਡੇਗਾ ।[2]

ਉਸ ਉੱਚ-ਵਰਗੀ ਸਮਾਜ ਦੀ ਕਿਸੇ ਕੁੜੀ ਲਈ ਇਸ ਪ੍ਰਕਾਰ ਦੀ ਗੰਭੀਰਤਾ ਇਕ ਅਸਾਧਾਰਣ ਗੱਲ ਸੀ । ਹੁਣ ਉਸ ਨੇ ਧਰਮ ਅਤੇ ਅਧਿਆਤਮ ਦੀਆਂ ਪੁਸਤਕਾਂ ਬੜੀ ਰੁਚੀ ਨਾਲ ਪੜ੍ਹਣੀਆਂ ਸ਼ੁਰੂ ਕਰ ਦਿੱਤੀਆਂ । ਸੁਆਮੀ ਵਿਵੇਕਾਨੰਦ ਦਾ

---

1. ਕੇ. ਆਰ. ਸ੍ਰੀਨਿਵਾਸ ਅਯੰਗਾਰ, ਆਨ ਦੀ ਮਦਰ (1952), ਪੰਨਾ 8-9
2. ਵਰਡਜ਼ ਆਫ ਲਾਂਗ ਐਗੋ (1952), ਪੰਨਾ 5-6

'ਰਾਜਯੋਗ' ਤਾਂ ਉਸ ਦੀ ਆਤਮਾ ਨੂੰ ਜਗਮਗਾਉਣ ਵਾਲਾ ਸਵਿੱਚ ਸੀ। ਪ੍ਰਭੂ ਦੀ ਸਰਬ-ਵਿਆਪੀ ਹੋਂਦ ਦੇ ਪ੍ਰਤੀਕ ਵਜੋਂ 'ਗੀਤਾ' ਨੇ 'ਅੰਦਰ ਵਸਦੇ ਪ੍ਰਭੂ' ਦਾ ਵਿਚਾਰ ਦਿਤਾ। ਚਾਹੇ ਉਹ ਗੀਤਾ ਦੀਆਂ ਮੌਜੂਦਾ ਵਿਆਖਿਆਵਾਂ ਨਾਲ ਪੂਰੀ ਤਰ੍ਹਾਂ ਸਹਿਮਤ ਨਹੀਂ ਸੀ, ਫਿਰ ਵੀ ਉਸ ਨੇ ਆਪਣੀ ਦਿੱਬ-ਦ੍ਰਿਸ਼ਟੀ ਨਾਲ ਗੀਤਾ ਦੇ ਰਹੱਸ ਨੂੰ ਗ੍ਰਹਿਣ ਕਰ ਲਿਆ ਸੀ।

# 3

# ਤਾਂਤ੍ਰਿਕ ਕ੍ਰੀੜਾ-ਜਗਤ

ਅਧਿਆਤਮਿਕ ਚੀਜ਼ਾਂ ਪ੍ਰਤੀ ਮੀਰਾ ਦੀ ਰੁਚੀ ਨੇ ਉਸ ਨੂੰ ਮੰਤ੍ਰ-ਤੰਤ੍ਰ ਨਾਲ ਪ੍ਰਯੋਗ ਕਰਨ ਲਈ ਪ੍ਰੇਰਿਤ ਕੀਤਾ। ਉਹ ਇਨ੍ਹਾਂ ਵਲ ਮਨੁੱਖ ਅਤੇ ਘਟਨਾਵਾਂ ਤੇ ਨਿਯੰਤ੍ਰਣ ਕਰਨ ਦੇ ਉਦੇਸ਼ ਨਾਲ ਆਕਰਸ਼ਿਤ ਨਹੀਂ ਹੋਈ ਸੀ। ਉਸ ਦੇ ਲਈ ਮੰਤ੍ਰ-ਤੰਤ੍ਰ 'ਗਤੀਸ਼ੀਲ ਅਧਿਆਤਮਿਕਤਾ' ਸਨ। ਉਹ ਤਾਂ ਇਨ੍ਹਾਂ ਵਿਚ ਅਧਿਆਤਮ ਦੀਆਂ ਕਿਰਨਾਂ ਪਾ ਕੇ ਭੌਤਿਕ ਆਧਾਰ ਨੂੰ ਸ਼ਕਤੀਸ਼ਾਲੀ ਬਣਾਉਣਾ ਚਾਹੁੰਦੀ ਸੀ। ਉਸ ਦਾ ਕਹਿਣਾ ਸੀ ਕਿ ਤਾਂਤ੍ਰਿਕ ਸ਼ਕਤੀ ਤਾਂ ਈਸ਼ਵਰੀ ਕ੍ਰਿਪਾ ਦਾ ਨਤੀਜਾ ਹੁੰਦੀ ਹੈ, ਜੋ ਇਕ ਲੰਬੇ ਆਂਤ੍ਰਿਕ ਅਨੁਸ਼ਾਸਨ ਹੋਣ ਤੇ ਮਿਲਦੀ ਹੈ ਅਤੇ ਉਸ ਸਮੇਂ ਬੜੀ ਸਹਾਇਕ ਹੁੰਦੀ ਹੈ, ਜਦ ਅਸੀਂ ਖਿਣ-ਭੰਗਰ ਮੋਹ ਤੋਂ ਪਰ੍ਹੇ ਸਚਾਈ ਦੀ ਜ਼ਮੀਨ ਤੇ ਖੜੇ ਹੋਈਏ :

> ਜਿਉਂ ਹੀ ਵਿਅਕਤੀ ਸਤਿ ਦੇ ਨੇੜੇ ਆਉਂਦਾ ਹੈ, ਉਸ ਨੂੰ ਹਰ ਪ੍ਰਕਾਰ ਦੇ ਛਲ, ਕਪਟ ਅਤੇ ਮਾਇਆ ਤੋਂ ਸੁਰੱਖਿਆ ਮਿਲ ਜਾਂਦੀ ਹੈ ਅਤੇ ਜਿਸ ਨੇ ਸਤਿ ਦੇ ਨਾਲ ਆਪਣੇ ਅੰਤਰ ਸੱਚ ਦੀ ਸ਼ਕਤੀ ਦੁਆਰਾ ਸੱਚੀ ਤਾਂਤ੍ਰਿਕ ਸ਼ਕਤੀ, ਵਸੀਕਰਣ ਇੰਦ੍ਰਜਾਲ ਜਾਂ ਕਿਸੇ ਵੀ ਹੋਰ ਜਾਦੂ ਨੂੰ ਵਿਅਰਥ ਕਰ ਦੇਣ ਦੀ ਸ਼ਕਤੀ ਪ੍ਰਾਪਤ ਕਰ ਲਈ ਹੋਵੇ, ਸਿਰਫ਼ ਸਤਿ ਦੀ ਇਕ ਬੂੰਦ ਦੇ ਪ੍ਰਯੋਗ ਮਾਤਰ ਨਾਲ।[1]

27 ਸਾਲ ਦੀ ਅਵਸਥਾ ਵਿਚ 1905 ਈ. ਵਿਚ ਮੀਰਾ ਪ੍ਰਸਿੱਧ ਗੁਰੂ ਮੋਸ਼ਯੋਰ ਥੇਯੋਨ ਤੋਂ ਸਿੱਖਿਆ ਅਤੇ ਮਾਰਗ-ਦਰਸ਼ਨ ਲੈਣ ਲਈ ਅਲਜੀਰੀਆ ਦੇ ਟਲੇਮਸੇਨ ਨਗਰ ਗਈ। ਭਾਵੇਂ ਉਸ ਨੇ ਇਸ ਵਿਚ ਕਾਫ਼ੀ ਨਿਪੁੰਨਤਾ ਹਾਸਿਲ ਕਰ ਲਈ ਸੀ (ਉਦਾਹਰਣ ਵਜੋਂ ਉਹ ਆਪਣੇ ਸਰੀਰ ਤੋਂ ਬਾਹਰ ਨਿਕਲਣਾ ਸਿੱਖ ਗਈ ਸੀ, ਚੀਜ਼ਾਂ ਨੂੰ ਦੂਰੋਂ ਹੀ ਬਿਨਾਂ ਛੂਹਿਆਂ ਖਿਸਕਾ ਲੈਂਦੀ ਸੀ, ਆਦਿ) ਫਿਰ ਵੀ ਉਸ ਨੇ ਇਨ੍ਹਾਂ ਨੂੰ ਜ਼ਿਆਦਾ ਮਹੱਤਵ ਨਹੀਂ ਦਿੱਤਾ। ਤਾਂਤ੍ਰਿਕ ਅਭਿਆਸ ਦੇ ਕਾਰਨ ਉਸ ਨੂੰ

---

1. ਕੁਐਸ਼ਚਨਜ਼ ਐਂਡ ਆਨਸਰਜ਼( 1957 ਅਤੇ 1958), ਪੰਨਾ 340-41

ਭੌਤਿਕ ਘਟਨਾਵਾਂ ਨੂੰ ਜਾਣਨ ਦੀ ਅਲੌਕਿਕ ਅੰਤਰ ਦ੍ਰਿਸ਼ਟੀ ਮਿਲ ਗਈ ਸੀ ਅਤੇ ਸੱਪ ਵਰਗੇ ਭਿਅੰਕਰ ਜੰਤੂਆਂ ਦੇ ਸਾਹਮਣੇ ਵੀ ਪੂਰੀ ਤਰ੍ਹਾਂ ਇਕਾਗਰ ਹੋ ਸਕਦੀ ਸੀ।

ਆਪਣੇ ਗੁਰੂ ਮੋਸ਼ਯੋਰ ਥੇਯੋਂਨ ਦੇ ਨਾਲ ਯੂਰਪ ਦੀ ਯਾਤਰਾ ਦੇ ਨਾਲ ਹੀ ਉਸ ਨੇ ਆਪਣੀ ਸਿੱਖਿਆ ਵੀ ਸਮਾਪਤ ਕਰ ਦਿੱਤੀ। ਇਕ ਵਾਰੀ ਜਲ-ਯਾਤਰਾ ਦੇ ਦੌਰਾਨ ਉਸ ਨੇ ਆਪਣੇ ਗੁਰੂ ਦਾ ਹੁਕਮ ਮੰਨ ਕੇ ਇਕ ਭਿਅੰਕਰ ਤੂਫ਼ਾਨ ਤੋਂ ਜਹਾਜ਼ ਦੀ ਰੱਖਿਆ ਕੀਤੀ।

ਪਰ ਮੀਰਾ ਨੇ ਕਦੇ ਵੀ ਆਪਣੀ ਤਾਂਤ੍ਰਿਕ ਸ਼ਕਤੀ ਦਾ ਪ੍ਰਯੋਗ ਚਮਤਕਾਰ ਦਿਖਾਉਣ ਲਈ ਨਹੀਂ ਕੀਤਾ ਕਿਉਂਕਿ ਉਹ ਸਮਝਦੀ ਸੀ ਕਿ ਤੰਤ੍ਰ ਵਿਦਿਆ ਵਰਗੇ ਵਿਗਿਆਨ ਦੀ ਦੁਰਵਰਤੋਂ ਕਰਨੀ ਮੁਸ਼ਕਿਲ ਨਹੀਂ ਹੁੰਦੀ। ਉਸ ਲਈ ਤੰਤ੍ਰ ਵਿਦਿਆ ਈਸ਼ਵਰ ਤੱਕ ਪਹੁੰਚਣ ਦਾ ਸਾਧਨ ਅਤੇ ਉਸ ਦੀ ਸੇਵਾ ਸੀ। ਤੰਤ੍ਰ ਵਿਦਿਆ ਨਾਲ ਉਸ ਨੂੰ ਉਪਯੋਗੀ ਅੰਤਰ-ਦ੍ਰਿਸ਼ਟੀ ਅਤੇ ਸ਼ਕਤੀਆਂ ਮਿਲੀਆਂ ਪਰ ਉਹ ਜਾਣਦੀ ਸੀ ਕਿ ਉਸ ਦੇ ਜੀਵਨ ਦਾ ਉਦੇਸ਼ ਕੇਵਲ ਤਾਂਤ੍ਰਿਕ ਸ਼ਕਤੀਆਂ ਪ੍ਰਾਪਤ ਕਰ ਲੈਣ ਤੋਂ ਕਿਤੇ ਅੱਗੇ ਹੈ। 1906 ਤੱਕ ਉਹ ਇਹ ਜਾਣ ਚੁੱਕੀ ਸੀ ਕਿ "ਉਹ ਪ੍ਰਿਥਵੀ ਤੇ ਉੱਚਤਰ ਜੋਤ ਲਿਆਉਣ ਲਈ ਹੀ ਅਵਤਰਿਤ ਹੋਈ ਹੈ।"[1] ਉਹ ਸਹੀ ਸਮੇਂ ਤੇ ਆਪਣੇ ਜੀਵਨ ਦੇ ਮੰਤਵ ਨੂੰ ਪ੍ਰਾਪਤ ਕਰਨ ਲਈ ਆਪਣੀਆਂ ਸਰੀਰਕ ਅਤੇ ਮਾਨਸਿਕ ਸ਼ਕਤੀਆਂ ਨੂੰ ਪੂਰਣ ਕਰ ਰਹੀ ਸੀ। ਮੀਰਾ ਆਲਸ, ਦੁਬਿਧਾ, ਕਪਟ, ਮੂਰਖਤਾ ਅਤੇ ਤਮੋ ਗੁਣ ਜਿਹੀਆਂ ਮਨੁੱਖੀ ਕਮਜ਼ੋਰੀਆਂ ਤੋਂ ਪੂਰੀ ਤਰ੍ਹਾਂ ਮੁਕਤ ਸੀ। ਜਿਹਾ ਕਿ ਬਾਅਦ ਦੇ ਵਰ੍ਹਿਆਂ ਵਿਚ ਉਹ ਲਿਖਦੀ ਹੈ :

> ...ਜਦ ਉਠਣ ਦਾ ਫ਼ੈਸਲਾ ਕਰਦੀ ਤਾਂ ਬਿਨਾਂ ਕਿਸੇ ਕਠਿਨਾਈ ਦੇ ਉਛਲ ਕੇ ਖੜੀ ਹੋ ਜਾਂਦੀ। ਉਹ (ਮੇਰੀਆਂ ਸਹੇਲੀਆਂ) ਹੈਰਾਨ ਹੋ ਕੇ ਪੁੱਛਦੀਆਂ, "ਤੂੰ ਇਹ ਕਿਵੇਂ ਕਰ ਲੈਂਦੀ ਹੈਂ ? ਅਸੀਂ ਤਾਂ ਜਦ ਉਠਣਾ ਚਾਹੁੰਦੀਆਂ ਹਾਂ ਤਾਂ ਅਸੀਂ ਇੱਛਾ ਸ਼ਕਤੀ ਦੇ ਯਤਨ ਨਾਲ ਹੀ ਉੱਠ ਸਕਦੀਆਂ ਹਾਂ।" ਉਨ੍ਹਾਂ ਨੂੰ ਵੀ ਹੈਰਾਨੀ ਸੀ ਅਤੇ ਇਸ ਦੇ ਉਲਟ ਮੈਂ ਵੀ ਹੈਰਾਨ। ਮੈਂ ਆਪਣੇ ਆਪ ਤੋਂ ਹੀ ਪੁੱਛਦੀ "ਇਹ ਕਿਵੇਂ ਹੋ ਜਾਂਦਾ ਹੈ ? ਜਦ ਕੋਈ ਉੱਠਣ ਦਾ ਫ਼ੈਸਲਾ ਕਰਦਾ ਹੈ ਤਾਂ ਉੱਠ ਜਾਂਦਾ ਹੈ।"[2]

---

1. ਬ੍ਰੈਥ ਆਫ ਗ੍ਰੇਸ, ਐਮ. ਪੀ. ਪੰਡਿਤ ਦੁਆਰਾ ਸੰਪਾਦਿਤ (1973), ਪੰਨਾ 366
2. ਕੁਐਸ਼ਚਨਜ਼ ਐਂਡ ਆਨਸਰਜ਼ (1950-51), ਪੰਨਾ 323-24

# 4

# ਪੈਰਿਸ ਟੋਲੀ

ਰੱਬ ਦੇ ਰਾਹ ਤੇ ਚਲਣ ਦੀ ਜਿਗਿਆਸਾ ਵਾਲੀ ਇਹ ਗੰਭੀਰ ਨੌਜਵਾਨ ਭਗਤਨੀ ਇਕ ਉੱਚ-ਕੁਲੀਨ ਔਰਤ ਵੀ ਸੀ, ਜਿਹੜੀ ਪੈਰਿਸ ਦੇ ਸਮਾਜ ਵਿਚ ਇਕ ਤਾਰੇ ਵਾਂਗ ਉਦੈ ਹੋਈ। ਲੱਗਭਗ ਵੀਹ ਵਰ੍ਹੇ ਦੀ ਉਮਰ ਵਿਚ ਮੀਰਾ ਦਾ ਵਿਆਹ ਐਮ. ਮੋਰਿਸੇ ਨਾਲ ਹੋਇਆ, ਜਿਹੜਾ ਕਿ ਇਕ ਪ੍ਰਤਿਭਾਸ਼ਾਲੀ ਚਿੱਤ੍ਰਕਾਰ ਵੀ ਸੀ। ਉਨ੍ਹਾਂ ਦੇ ਇਕ ਲੜਕਾ ਵੀ ਹੋਇਆ, ਜਿਸ ਦਾ ਨਾਮ ਆਂਦ੍ਰੇ ਸੀ। ਮੀਰਾ ਇਕ ਆਦਰਸ਼ ਮਾਂ ਵੀ ਸੀ ਅਤੇ ਆਂਦ੍ਰੇ ਦਾ ਬਚਪਨ ਖੁਸ਼ੀਆਂ ਨਾਲ ਭਰਪੂਰ ਸੀ ਪਰ ਵਿਆਹ ਅਤੇ ਮਾਤ੍ਰਿਤ ਕਦੇ ਵੀ ਉਸ ਦੇ ਅਧਿਆਤਮਿਕ ਮਾਰਗ ਦੇ ਬਾਧਕ ਨਹੀਂ ਬਣੇ। ਉਦਾਹਰਣ ਵਜੋਂ ਜਗਿਆਸੂਆਂ ਦਾ ਇਕ ਦਲ ਮੀਰਾ ਨੂੰ ਮਿਲਣ ਲਈ ਉਨ੍ਹਾਂ ਦੇ ਰਿਊ ਦੇ ਵਾਲ-ਦੇ-ਗ੍ਰੇਸ ਸਥਿਤ ਮਕਾਨ ਵਿਚ ਆਇਆ। ਉਨ੍ਹਾਂ ਵਿਚ ਜੀਵਨ ਦੇ ਉਦੇਸ਼ ਨੂੰ ਲੈ ਕੇ ਕੀਤੇ ਜਾਣ ਵਾਲੇ ਕਾਰਜ ਅਤੇ ਦਾਰਸ਼ਨਿਕ ਚਿੰਤਨ ਦੇ ਵਿਸ਼ੇ ਵਿਚ ਗੰਭੀਰ ਚਰਚੇ ਅਤੇ ਵਿਚਾਰ-ਵਟਾਂਦਰੇ ਹੋਏ। ਉਸ ਦਲ ਦੀ ਇਕ ਮੈਂਬਰ ਮੈਡਮ ਅਲੈਗਜ਼ੇਂਡ੍ਰਾ ਡੇਵਿਡ-ਨੀਲ ਨੇ ਇਨ੍ਹਾਂ ਗੋਸ਼ਟੀਆਂ ਅਤੇ ਮਹਾਨ ਪ੍ਰਤਿਭਾਵਾਨ ਮੀਰਾ ਬਾਰੇ ਇਹ ਸ਼ਬਦ ਕਹੇ :

> ਅਸੀਂ ਮਹਾਨ ਭਵਿੱਖ ਪ੍ਰਤੀ ਵਿਸ਼ਵਾਸ ਕਰਨ ਵਾਲੇ ਮਿੱਤਰਾਂ ਦੇ ਨਾਲ ਕਈ ਅਨਮੋਲ ਸ਼ਾਮਾਂ ਗੁਜ਼ਾਰੀਆਂ। ਕਈ ਵੇਰ ਅਸੀਂ ਬੋਇ ਦੇ ਬਾਊਲੋਂਗ ਗਾਰਡਨ ਗਏ। ਟਿੱਡੀ ਨੁਮਾ ਪੁਰਾਣੇ ਜ਼ਮਾਨੇ ਦੇ ਹਵਾਈ ਜਹਾਜ਼ਾਂ ਨੂੰ ਉਡਾਣ ਭਰਦਿਆਂ ਦੇਖਿਆ।
>
> ਮੈਨੂੰ ਉਸ ਦੀ ਰਹੱਸਵਾਦੀ ਪ੍ਰਵਿਰਤੀ ਨਾਲ ਯੁਕਤ ਸੁੰਦਰਤਾ, ਬੁੱਧੀ ਅਤੇ ਬਾਰੀਕ-ਬੀਨੀ ਯਾਦ ਆਉਂਦੀ ਹੈ।
>
> ਇਤਨੇ ਜ਼ਿਆਦਾ ਪਿਆਰ ਅਤੇ ਮਧੁਰਤਾ ਦੇ ਬਾਵਜੂਦ, ਇਕ ਮਹਾਨ ਉੱਦੇਸ਼ ਨੂੰ ਪ੍ਰਾਪਤ ਕਰ ਲੈਣ ਪਿਛੋਂ ਆਸਾਨੀ ਨਾਲ ਆਪਣੇ ਆਪ ਨੂੰ ਭੁਲਾ ਦੇਣ ਦੀ ਸਮਰਥਾ ਹੋਣ ਦੇ ਬਾਵਜੂਦ, ਉਹ ਆਪਣੇ ਵਿਚ ਧਾਰਣ ਕੀਤੀ

ਹੋਈ ਅਨੰਤ ਸ਼ਕਤੀ ਨੂੰ ਚੰਗੀ ਤਰ੍ਹਾਂ ਛੁਪਾ ਸਕਣ ਵਿਚ ਅਸਮਰਥ ਸੀ ।[1]

ਉਸ ਨੂੰ ਮਿਲਣ ਵਾਲਾ ਇਹ ਦਲ ਚਾਹੇ ਛੋਟਾ ਜਿਹਾ ਸੀ, ਪਰ ਸੀ ਆਪਣੀਆਂ ਇੱਛਾਵਾਂ ਪ੍ਰਤੀ ਨਿਸ਼ਠਾਵਾਨ । 1912 ਤਕ ਇਸ ਦਲ ਦੇ 12 ਮੈਂਬਰ ਹੋ ਗਏ । ਇਸ ਦਾ ਨਾਂ 'ਕਾਸਮਿਕ' ਰਖਿਆ ਗਿਆ ਅਤੇ ਬੁੱਧਵਾਰ ਸ਼ਾਮ ਨੂੰ ਇਸ ਦੀਆਂ ਨਿਯਮਿਤ ਬੈਠਕਾਂ ਹੋਣ ਲਗੀਆਂ । ਇਹਨਾਂ ਬੈਠਕਾਂ ਦੇ ਨਿੱਕੇ ਮੋਟੇ ਬਿਓਰੇ ਮੀਰਾ ਦੀ ਪੁਸਤਕ 'ਵਰਡਜ਼ ਆਫ ਲੌਂਗ ਐਗੋ' ਵਿਚ ਵੀ ਹਨ । ਗੀਤਾ, ਧੱਮਪਦ, ਉਪਨਿਸ਼ਦ, ਪਤੰਜਲੀ ਦੇ ਯੋਗ ਸੂਤ੍ਰ ਅਤੇ ਨਾਰਦ ਦੇ ਭਗਤੀ ਸੂਤ੍ਰਾ ਵਰਗੇ ਅਧਿਆਤਮਿਕ ਗ੍ਰੰਥਾਂ ਦੇ ਅਨੁਵਾਦਾਂ ਨੂੰ ਪ੍ਰਸਾਰਿਤ ਕਰ ਕੇ ਮੀਰਾ ਆਪਣੇ ਯੂਰਪ ਵਾਸੀ ਮਿੱਤਰਾਂ ਵਿਚ ਪੂਰਬ ਦੀ ਅਧਿਆਤਮਿਕਤਾ ਪ੍ਰਤੀ ਰੁਚੀ ਜਗਾ ਰਹੀ ਸੀ । ਕਈ ਵਾਰ ਬਾਹਰ ਦੇ ਲੋਕ ਵੀ ਉਨ੍ਹਾਂ ਦੇ ਦਲ ਦੀਆਂ ਬੈਠਕਾਂ ਵਿਚ ਸਲਾਹ-ਮਸ਼ਵਰੇ ਅਤੇ ਵਿਚਾਰ-ਵਟਾਂਦਰੇ ਲਈ ਆਉਂਦੇ ਸਨ । 1907 ਵਿਚ ਗੁਪਤ ਰੂਸੀ ਕ੍ਰਾਂਤੀਕਾਰੀ ਅੰਦੋਲਨ ਦਾ ਇਕ ਮੈਂਬਰ, ਰੂਸੀ ਵੀ ਉਥੇ ਆਇਆ :

> ...ਕੀਵ ਵਿਚ ਵਿਦਿਆਰਥੀਆਂ ਦਾ ਇਕ ਸੰਗਠਨ ਹੈ, ਜਿਹੜਾ ਮਹਾਨ ਦਾਰਸ਼ਨਿਕ ਵਿਚਾਰਾਂ ਪ੍ਰਤੀ ਗਹਿਰਾਈ ਨਾਲ ਰੁਚੀ ਲੈ ਰਿਹਾ ਹੈ । ਤੁਹਾਡੀਆਂ ਪੁਸਤਕਾਂ ਸਾਡੇ ਹੱਥਾਂ ਵਿਚ ਆ ਡਿੱਗੀਆਂ ਹਨ ਅਤੇ ਅਸੀਂ ਇਹ ਜਾਣ ਕੇ ਖੁਸ਼ ਹਾਂ ਕਿ ਆਖਿਰ ਇਕ ਅਜਿਹਾ ਸੰਸਲੇਸ਼ਣਾਤਮਕ ਗਿਆਨ ਵੀ ਹੈ, ਜਿਹੜਾ ਸਿੱਧਾਂਤਾਂ ਤਕ ਸੀਮਿਤ ਨਹੀਂ ਸਗੋਂ ਵਿਹਾਰ ਦੀ ਪੱਧਰ ਤਕ ਫੈਲਿਆ ਹੋਇਆ ਹੈ । ਤਦ ਮੇਰੇ ਸਾਥੀਆਂ ਨੇ ਮੈਨੂੰ ਕਿਹਾ : 'ਜਾਓ ਅਤੇ ਉਨ੍ਹਾਂ ਵਿਸ਼ਿਆਂ ਤੇ ਉਨ੍ਹਾਂ ਦੀ ਸਲਾਹ ਲਵੋ, ਜਿਨ੍ਹਾਂ ਵਿਚ ਸਾਡੀ ਦਿਲਚਸਪੀ ਹੈ ਅਤੇ ਇਸੇ ਲਈ ਅਸੀਂ ਆਏ ਹਾਂ ।[2]

ਜਦ ਉਹ ਆਪਣੇ ਸਮਾਜ ਦੇ ਕ੍ਰਾਂਤੀਕਾਰੀ ਵਿਚਾਰਾਂ ਬਾਰੇ ਵਿਸਤਾਰ ਨਾਲ ਦੱਸ ਚੁੱਕਿਆ ਤਦ ਮੀਰਾ ਨੇ ਉਸ ਨੂੰ ਅਜਿਹੀਆਂ ਹਿੰਸਕ ਗਤੀਵਿਧੀਆਂ ਛੱਡ ਦੇਣ ਦੀ ਸਲਾਹ ਦਿੱਤੀ :

> ਆਪਣੇ ਦੁਸ਼ਮਨ ਦੇ ਵਿਰੁੱਧ ਵੀ ਹਥਿਆਰ ਨਾ ਉਠਾਓ । ਉਹਦੇ ਸਾਮ੍ਹਣੇ ਨਿਹਕਪਟ ਰੂਪ ਵਿਚ ਆਓ ਅਤੇ ਉਸ ਦੇ ਸਾਮ੍ਹਣੇ ਆਪਣੇ ਉੱਚੇ ਆਸ਼ੇ ਅਤੇ ਆਪਣੇ ਨਿਆਂ ਦੇ ਧੀਰਜ ਭਰੇ ਸਾਹਸ ਦੀ ਉਦਾਹਰਣ ਪੇਸ਼ ਕਰੋ । ਤਦ ਤੁਹਾਡੀ ਜਿੱਤ ਤੁਹਾਡੇ ਨੇੜੇ ਹੋਵੇਗੀ । ਕਿਉਂਕਿ ਤਦ ਨਿਆਂ ਤੁਹਾਡੇ ਨਾਲ ਹੋਵੇਗਾ । ਸੰਪੂਰਨ ਨਿਆਂ, ਕੇਵਲ ਉੱਦੇਸ਼ ਵਿਚ ਹੀ ਨਹੀਂ, ਸਗੋਂ ਸਾਧਨਾਂ ਵਿਚ ਵੀ ।[3]

---

1. ਪ੍ਰਿਥਵੀਂਦ੍ਰ ਮੁਖਰਜੀ ਨਾਲ ਸਾਖਿਆਤਕਾਰ, ਦੀ ਸੰਡੇ ਸਟੈਂਡਰਡ, 15 ਜੂਨ, 1969.
2. ਵਰਡਜ਼ ਆਫ ਲੌਂਗ ਐਗੋ, ਪੰਨਾ 8
3. ਉਹੀ, ਪੰਨਾ 12

ਭਾਵੇਂ ਉਸ ਦੇ ਸ਼ਬਦਾਂ ਨੇ ਉਸ ਨੂੰ ਸ਼ਾਂਤ ਕਰ ਦਿੱਤਾ ਅਤੇ ਉਹ ਦਲ ਦੇ ਮੈਂਬਰਾਂ ਦਾ ਧੰਨਵਾਦ ਕਰਕੇ ਚਲਿਆ ਗਿਆ ਪਰੰਤੂ ਬਾਅਦ ਵਿਚ ਉਸ ਨੌਜਵਾਨ ਦਾ ਕੀ ਹੋਇਆ, ਇਹ ਪਤਾ ਨਹੀਂ ਲਗਿਆ। ਸੰਭਾਵਨਾ ਹੈ ਕਿ ਪੈਰਿਸ ਤਕ ਉਸ ਉਤੇ ਨਜ਼ਰ ਰਖੀ ਜਾ ਰਹੀ ਸੀ ਅਤੇ ਉਥੋਂ ਵਾਪਸ ਨਿਕਾਲ ਕੇ ਉਸ ਨੂੰ ਉਸ ਸਮੇਂ ਰੂਸ ਵਿਚ ਉਭਰ ਰਹੀ ਕ੍ਰਾਂਤੀ ਦੇ ਭੰਵਰ ਵਿਚ ਡੁਬੋ ਦਿੱਤਾ ਗਿਆ ਸੀ।

ਇਹ ਦਲ ਮਾਨਵੀ ਸਥਿਤੀ ਤੇ ਵਿਚਾਰ-ਵਟਾਂਦਰਾ ਕਰਦਾ ਰਿਹਾ। ਕਈ ਵਾਰੀ ਬੈਠਕਾਂ ਵਿਚ ਕਹਾਣੀਆਂ ਅਤੇ ਨੀਤੀ ਕਥਾਵਾਂ ਪੜ੍ਹੀਆਂ ਜਾਂਦੀਆਂ। ਇਨ੍ਹਾਂ ਵਿਚੋਂ ਇਕ ਨੀਤੀ ਕਥਾ ਨੂੰ ਬੜੀ ਖੁਸ਼ੀ ਨਾਲ ਸੰਭਾਲਿਆ ਗਿਆ ਹੈ, ਇਹ 'ਸਦ ਗੁਣਾਂ' ਸੰਬੰਧੀ ਹੈ। ਇਹ ਸਚਾਈ ਦੇ ਮਹੱਲ ਦੇ ਵਿਹੜੇ ਵਿਚ ਸਥਿਤ ਲਿਆਕਤ ਦੇ ਹਾਲ ਵਿਚ ਦਿੱਤੀ ਗਈ ਦਾਅਵਤ ਬਾਰੇ ਹੈ। ਸਦਗੁਣ ਜਿਹੜੇ "ਵਿਸ਼ਵ ਵਿਚ ਆਮ ਤੌਰ ਤੇ ਇਤਨੇ ਜ਼ਿਆਦਾ ਫੈਲੇ ਹੋਣੇ ਹਨ ਪਰੰਤੂ ਵਿਰੋਧੀਆਂ ਦੀ ਭੀੜ ਵਿਚ ਇਕਲਵਾਂਜੇ ਹੋ ਗਏ ਹਨ", ਕੁਝ ਚਿਰ ਲਈ ਮਿਲ ਜਾਂਦੇ ਹਨ। ਇਮਾਨਦਾਰੀ ਨੇ "ਆਪਣੇ ਹੱਥ ਵਿਚ ਇਕ ਸ਼ੁਧਤਮ ਹੀਰਾ ਰਖਿਆ ਹੋਇਆ ਹੈ, ਜਿਸ ਵਿਚੋਂ ਚੀਜ਼ਾਂ ਉਹੋ ਜਿਹੀਆਂ ਹੀ ਦਿਖਾਈ ਦੇਂਦੀਆਂ ਹਨ, ਜਿਹੋ ਜਿਹੀਆਂ ਉਹ ਹਨ"; ਨਿਮ੍ਰਤਾ, "ਇਕੋ ਸਮੇਂ ਸਤਿਕਾਰ ਯੋਗ ਅਤੇ ਗੌਰਵਯੁਕਤ"; ਸਾਹਸ, " ਮੁਸਕਰਾਂਦੇ ਹੋਏ ਨਿਰਣਾਇਕ ਹਾਵ-ਭਾਵ ਦੇ ਨਾਲ"; ਵਿਵੇਕ, "ਪੂਰੀ ਤਰ੍ਹਾਂ ਢੱਕਿਆ ਹੋਇਆ"; ਉਦਾਰਤਾ, "ਇਕੋ ਵੇਲੇ ਚੇਤੰਨ ਅਤੇ ਸ਼ਾਂਤ, ਕ੍ਰਿਆਸ਼ੀਲ ਹੁੰਦਿਆਂ ਹੋਇਆਂ ਵੀ ਵਿਵੇਕਯੁਕਤ" ਅਤੇ ਹੋਰ ਵੀ ਸ਼ੁਭ ਗੁਣ ਜਿਵੇਂ ਨਿਆਂ, ਦਇਆ ਅਤੇ ਧੀਰਜ ਆਦਿ ਹਨ। ਜਿਹੜੀ ਅੰਤ ਵਿਚ ਆਉਂਦੀ ਹੈ, ਉਹ ਇਕਤ੍ਰਿਤ ਸਦਗੁਣਾਂ ਵਿਚ ਅਜਨਬੀ ਜਿਹੀ ਲਗਦੀ ਹੈ :

> ਉਹ ਅਸਲ ਵਿਚ ਜਵਾਨ ਅਤੇ ਸੁੰਦਰ ਸੀ। ਇਕ ਸਫੇਦ ਕਪੜਾ ਪਾਇਆ ਹੋਇਆ ਸੀ, ਬੜੀ ਸਾਧਾਰਣ ਪਰ ਗਰੀਬ। ਉਹ ਸੰਕੋਚ ਨਾਲ ਕੁਝ ਕਦਮ ਅੱਗੇ ਵਧੀ ਅਤੇ ਫਿਰ ਇਕ ਲੰਬਾ ਸਾਹ ਖਿਚਿਆ। ਫਿਰ ਐਸੇ ਸ਼ਾਨਦਾਰ ਲੋਕਾਂ ਵਿਚ ਆਪਣੇ ਆਪ ਨੂੰ ਪਾ ਕੇ ਚਕਰਾ ਗਈ, ਉਹ ਰੁਕੀ। ਉਸ ਨੂੰ ਇਹ ਪਤਾ ਨਹੀਂ ਲਗ ਰਿਹਾ ਸੀ ਕਿ ਉਹ ਕਿਸ ਵਲ ਵਧੇ।[1]

ਅੰਤ ਵਿਚ ਵਿਵੇਕ ਉਸ ਸ਼ਰਮੀਲੀ ਮਹਿਮਾਨ ਵਲ ਵਧਿਆ ਅਤੇ ਉਸ ਦਾ ਅਤਾ ਪਤਾ ਪੁੱਛਿਆ!

ਉਸ ਨਵੀਂ ਆਉਣ ਵਾਲੀ ਨੇ ਹੌਕਾ ਭਰ ਕੇ ਕਿਹਾ :

> ਅਫਸੋਸ ਹੈ! ਮੈਨੂੰ ਇਸ ਗੱਲ ਦੀ ਕੋਈ ਹੈਰਾਨੀ ਨਹੀਂ ਕਿ ਮੈਂ ਇਸ ਮਹਿਲ ਵਿਚ ਅਜਨਬੀ ਨਜ਼ਰ ਆਉਂਦੀ ਹਾਂ। ਮੈਨੂੰ ਘੱਟ-ਵੱਧ ਹੀ ਕਿਤੇ ਬੁਲਾਇਆ ਜਾਂਦਾ ਹੈ। ਮੇਰਾ ਨਾਮ ਕ੍ਰਿਤਗਤਾ ਹੈ।

ਲੱਗਭਗ ਇਸੇ ਦੌਰਾਨ ਮੀਰਾ ਨੇ ਇਸਤ੍ਰੀ-ਸਭਾ ਵਿਚ ਆਪਣਾ ਭਾਸ਼ਣ 'ਆਨ

---

1. ਉਹੀ, ਪੰਨਾ 18

ਥਾਟ' ਦਿੱਤਾ । ਇਹ ਵਿਚਾਰ ਦੇ ਸਰੀਰ-ਸ਼ਾਸਤ੍ਰ ਤੇ ਕੀਤਾ ਅਧਿਐਨ ਹੈ ਅਤੇ ਇਸ ਵਿਚ ਦਸਿਆ ਗਿਆ ਹੈ ਕਿ ਵਿਚਾਰ 'ਤੇ ਕਿਸ ਤਰ੍ਹਾਂ ਕਾਬੂ ਪਾਇਆ ਜਾ ਸਕਦਾ ਹੈ ਅਤੇ ਉਸ ਨੂੰ ਪੂਰੀ ਤਰ੍ਹਾਂ ਗੁਲਾਮ ਕਿਵੇਂ ਬਣਾਇਆ ਜਾ ਸਕਦਾ ਹੈ । ਇਹ ਇਨ੍ਹਾਂ ਸ਼ਬਦਾਂ ਨਾਲ ਖ਼ਤਮ ਹੁੰਦਾ ਹੈ :

> ਮੈਂ ਚਾਹੁੰਦੀ ਹਾਂ ਕਿ ਅਸੀਂ ਪੂਰੀ ਇਮਾਨਦਾਰੀ ਅਤੇ ਸਦਭਾਵਨਾ ਨਾਲ ਮਤਾ ਪਾਸ ਕਰੀਏ ਕਿ ਅਸੀਂ ਆਪਣੇ ਅੰਦਰ ਹਰ ਰੋਜ਼ ਚਰਮ ਪ੍ਰਕਾਸ਼, ਜਗਤ ਦੇ ਜੀਵਨ ਦੇ ਉੱਜਲ ਸ੍ਰੋਤ, ਸੱਚ ਦੇ ਸੂਰਜ ਪ੍ਰਤਿ ਜਿਗਿਆਸਾ ਨੂੰ ਉੱਨਤ ਕਰਾਂਗੇ ਤਾਂਕਿ ਉਹ ਪ੍ਰਕਾਸ਼ ਸਾਡੇ ਅੰਦਰ ਪੂਰੀ ਤਰ੍ਹਾਂ ਪ੍ਰਵੇਸ਼ ਕਰਕੇ ਸਾਡੀ ਬੁੱਧੀ ਅਤੇ ਹਿਰਦੇ ਨੂੰ, ਸਾਡੇ ਸਾਰੇ ਵਿਚਾਰਾਂ ਅਤੇ ਕਾਰਜਾਂ ਨੂੰ ਆਪਣੀ ਤੀਬਰ ਚਮਕ ਨਾਲ ਰੌਸ਼ਨ ਕਰ ਸਕੇ ।[1]

ਇਕ ਦਿਲ ਹਿਲਾ ਦੇਣ ਵਾਲੇ ਨਿਬੰਧ 'ਟੂ ਨੋ ਹਾਓ ਟੂ ਸਫਰ'' ਦੀ ਆਪਣੀ ਅਲੱਗ ਹੀ ਦੁਨੀਆ ਹੈ :

> ਭਾਰੀ ਦੁੱਖਾਂ ਅਤੇ ਤਕਲੀਫ਼ਾਂ ਥਲੇ ਪਿਸਦਾ ਮੇਰਾ ਦਿਲ ਦੁਖੀ ਹੋਇਆ ਅਤੇ ਚੀਖਿਆ ਹੈ...ਪਰੰਤੂ ਮੈਂ ਉਸ ਨੂੰ ਪੁਕਾਰਿਆ ਹੈ...ਉਸ ਦੈਵੀ ਹਮਦਰਦ ਨੂੰ...ਮੈਂ ਤਹਿ ਦਿਲੋਂ ਉਸ ਦੀ ਉਪਾਸਨਾ ਕੀਤੀ ਅਤੇ ਤਦ ਉਸ ਦੇ ਚੁੰਧਿਆ ਦੇਣ ਵਾਲੇ ਪ੍ਰਕਾਸ਼ ਨੇ ਦਰਸ਼ਨ ਦਿੱਤੇ ਅਤੇ ਮੈਨੂੰ ਅਨੁਪ੍ਰਾਣਿਤ ਕੀਤਾ ।[2]

ਉਸ ਦੇ ਭਗਤੀ ਕਾਲ ਦੇ ਹੋਰ ਵੀ ਕਈ ਉਦਾਹਰਣ ਹਨ, ਜਦ ਤਨਾਓ ਦੇ ਖਿਣਾਂ ਵਿਚ ਕਈ ਵਾਰ ਉਸ ਨੂੰ ਚਰਮ ਸ਼ਾਂਤੀ ਮਿਲੀ । ਇਕ ਵਾਰ ਮੀਰਾ ਪੈਰਿਸ ਦੀ ਉਸ ਸੜਕ ਤੋਂ ਗੁਜ਼ਰ ਰਹੀ ਸੀ, ਜਿਸਦਾ ਸ਼ੋਰ ਪਾਗ਼ਲ ਕਰ ਦੇਣ ਵਾਲਾ ਹੈ, ਤਦ ਉਸਨੂੰ ਇਕ ਅਜਿਹੀ ਇਸਤ੍ਰੀ ਦਿਖਾਈ ਦਿੱਤੀ, ਜਿਹੜੀ ਰੱਬੀ ਅਵਤਾਰ ਲਗ ਰਹੀ ਸੀ । ਜਦ ਦੁਨੀਆਂ ਵਿਚ ਇਤਨੀ ਸੁੰਦਰਤਾ ਅਤੇ ਖੁਸ਼ੀਆਂ ਹਨ ਤਾਂ ਨਿਜੀ ਪਰੇਸ਼ਾਨੀਆਂ ਦੇ ਗੰਦੇ ਪਾਣੀ ਵਿਚ ਆਪਣੀ ਆਤਮਾ ਨੂੰ ਕਿਉਂ ਡਬੋਇਆ ਜਾਏ ? ਜਦ ਅੱਖਾਂ ਦੇਖ ਸਕਦੀਆਂ ਹਨ ਅਤੇ ਕੰਨ ਸੁਣ ਸਕਦੇ ਹਨ ਤਾਂ ਕੋਈ ਵੀ ਵਿਅਕਤੀ ਆਨੰਦ-ਚੇਤਨਾ ਦੀ ਅਨੁਭੂਤੀ ਕਰ ਸਕਦਾ ਹੈ । ਇਕ ਵਾਰ ਹੋਰ, ਮੀਰਾ ਇਕ ਸੁਨਸਾਨ ਇਟਾਲਵੀ ਗਿਰਜਾਘਰ ਵਿਚ ਇਕ ਸਾਜ਼ ਵਜਾਂਦੇ ਹੋਏ ਸੰਗੀਤ ਦੀ ਭਾਵ-ਸਮਾਧੀ ਵਿਚ ਡੁਬ ਗਈ । ਅਜਿਹੀਆਂ ਅਧਿਆਤਮਿਕ ਮਨੋਦਸ਼ਾਵਾਂ ਕਿਸੇ ਵੀ ਤਰ੍ਹਾਂ ਸਮਾਜ ਦੀਆਂ ਮੰਗਾਂ ਦੇ ਮੁਤਾਬਿਕ ਨਹੀਂ ਸਨ ਅਤੇ ਇਸ ਲਈ ਮੀਰਾ ਨੂੰ ਅਕਸਰ ਮੁਸ਼ਕਿਲ ਅਤੇ ਅਸੰਗਤੀ ਦੇ ਖਿਣਾਂ ਵਿਚੋਂ ਗੁਜ਼ਰਨਾ ਪੈਂਦਾ ।

---

1. ਉਹੀ, ਪੰਨਾ 29
2. ਉਹੀ, ਪੰਨਾ 41

5

# ਸ੍ਰੀ ਅਰਵਿੰਦ

1910 ਈ. ਤਕ ਮੀਰਾ ਪੂਰੀ ਤਰ੍ਹਾਂ ਅਧਿਆਤਮਿਕ ਖੋਜ ਵਿਚ ਜੁੱਟ ਗਈ। ਉਸ ਨੇ ਐਮ. ਮੋਰਿਸੈ ਤੋਂ ਤਲਾਕ ਲੈ ਲਿਆ ਅਤੇ ਪਾਲ ਰਿਚਰਡ ਨਾਲ ਵਿਆਹ ਕਰ ਲਿਆ। ਜਿਹੜਾ ਕਿ ਆਪ ਵੀ ਅਧਿਆਤਮ ਦਾ ਖੋਜੀ ਸੀ। ਉਸ ਦੇ ਅੰਦਰ ਇਕ ਸ਼ਾਂਤੀ ਆ ਗਈ ਸੀ ਅਤੇ ਉਸ ਦੀ ਆਤਮਾ ਦੇ ਖਾਲੀ ਸਥਾਨਾਂ ਤੇ ਉਸ ਨੇ ਆਪਣਾ ਸਥਾਈ ਨਿਵਾਸ ਬਣਾ ਲਿਆ ਸੀ। 'ਕਾਸਮਿਕ' ਦਲ ਦੇ ਹੋਂਦ ਵਿਚ ਆਉਣ ਵਿਚ ਹੁਣ ਜ਼ਿਆਦਾ ਸਮਾਂ ਨਹੀਂ ਸੀ।

ਜਦ 1910 ਵਿਚ ਪਾਲ ਰਿਚਰਡ ਕਿਸੇ ਚੋਣ-ਮਿਸ਼ਨ ਤੇ ਭਾਰਤ ਆਇਆ ਤਦ ਮੀਰਾ ਨੇ ਉਸ ਨੂੰ ਕਿਸੇ 'ਅਨੁਭਵੀ' ਯੋਗੀ ਤੋਂ 'ਸਟਾਰ ਆਫ ਡੇਵਿਡ' ਪ੍ਰਤੀਕ ਦਾ ਅਰਥ ਜਾਣਨ ਲਈ ਕਿਹਾ। ਉਸ ਦਾ ਵਿਚਾਰ ਸੀ ਕਿ ਜਿਹੜਾ ਉਸ ਦੀ ਸੰਤੁਸ਼ਟੀ ਦੇ ਪ੍ਰਤੀਕ ਦੀ ਵਿਆਖਿਆ ਕਰ ਸਕਦਾ ਹੈ, ਉਹੀ ਉਸ ਦਾ ਗੁਰੂ ਹੋ ਸਕਦਾ ਹੈ। ਅਪ੍ਰੈਲ ਦੇ ਮੱਧ ਵਿਚ ਰਿਚਰਡ ਪਾਂਡੀਚਰੀ ਆਇਆ ਅਤੇ ਜਲਦੀ ਹੀ ਸੁਪ੍ਰਸਿੱਧ ਦੇਸ਼ ਭਗਤ ਕਵੀ ਅਤੇ ਯੋਗੀ ਸ੍ਰੀ ਅਰਵਿੰਦ ਤਕ ਪਹੁੰਚ ਗਿਆ, ਜਿਨ੍ਹਾਂ ਨੇ ਬ੍ਰਿਟਿਸ਼ ਭਾਰਤ ਤੋਂ ਆਪਣੇ ਆਪ ਨੂੰ ਜਲਾਵਤਨ ਕੀਤਾ ਹੋਇਆ ਸੀ।

ਸ੍ਰੀ ਅਰਵਿੰਦ ਦਾ ਜਨਮ ਕਲਕੱਤਾ ਵਿਚ 15 ਅਗਸਤ, 1872 ਨੂੰ ਹੋਇਆ। ਉਨ੍ਹਾਂ ਦੇ ਪਿਤਾ ਡਾ. ਕ੍ਰਿਸ਼ਣਧਨ ਘੋਸ਼ ਅੰਗ੍ਰੇਜ਼ੀ ਪਸੰਦ ਵਿਅਕਤੀ ਸਨ। ਇਸੇ ਲਈ ਸ੍ਰੀ ਅਰਵਿੰਦ ਦੀ ਸਿਖਿਆ ਇੰਗਲੈਂਡ ਵਿਚ, ਪਹਿਲੇ ਲੰਦਨ ਦੇ ਸੈਂਟ ਪਾਲ ਸਕੂਲ ਵਿਚ ਅਤੇ ਫਿਰ ਕੈਂਬਰਿਜ ਦੇ ਕਿੰਗਜ਼ ਕਾਲਜ ਵਿਚ ਹੋਈ। ਉਹ ਪੜ੍ਹਾਈ ਵਿਚ ਬਹੁਤ ਤੇਜ਼ ਸਨ। 1890 ਵਿਚ ਉਨ੍ਹਾਂ ਨੇ ਆਈ. ਸੀ. ਐਸ. ਦੀ ਪ੍ਰੀਖਿਆ ਪਾਸ ਕਰ ਲਈ ਪਰ ਘੋੜ ਸਵਾਰੀ ਦੀ ਪ੍ਰੀਖਿਆ ਵਿਚ ਜਾਣ ਬੁੱਝ ਕੇ ਰਹਿ ਗਏ। ਉਹ ਭਾਰਤ ਵਾਪਸ ਆ ਗਏ ਅਤੇ ਤੇਰ੍ਹਾਂ ਸਾਲ ਬੜੌਦਾ ਵਿਚ ਪ੍ਰੋਫੈਸਰ ਦੇ ਤੌਰ ਤੇ ਸਰਕਾਰੀ ਨੌਕਰੀ ਕੀਤੀ ਅਤੇ ਫਿਰ ਬੜੌਦਾ ਕਾਲਜ ਦੇ ਵਾਈਸ-ਪ੍ਰਿੰਸੀਪਲ ਰਹੇ। ਤਦ ਉਨ੍ਹਾਂ ਨੇ ਨਿਬੰਧ, ਕਵਿਤਾ ਅਤੇ ਨਾਟਕ ਲਿਖਣੇ ਸ਼ੁਰੂ ਕੀਤੇ ਅਤੇ ਆਪਣੇ ਜੋਸ਼ੀਲੇ ਲੇਖਾਂ ਰਾਹੀਂ ਭਾਰਤ ਦੀ ਰਾਜਨੀਤਿਕ ਚੇਤਨਾ ਨੂੰ ਹਿਲਾ ਕੇ ਰਖ ਦਿੱਤਾ। 1905 ਵਿਚ

ਉਹ ਰਾਜਨੀਤੀ ਦੇ ਧਰਮ-ਯੁੱਧ ਵਿਚ ਸ਼ਾਮਿਲ ਹੋ ਗਏ ਅਤੇ 'ਬੰਦੇ ਮਾਤਰਮ' ਦਾ ਸੰਪਾਦਨ ਕਰਨ ਲਗੇ। 1908 ਵਿਚ ਉਨ੍ਹਾਂ 'ਤੇ ਮੁਕੱਦਮਾ ਚਲਾਇਆ ਗਿਆ ਅਤੇ ਇਕ ਸਾਲ ਤੱਕ ਅਲੀਪੁਰ ਜੇਲ੍ਹ ਵਿਚ ਕੈਦੀ ਬਣਾ ਕੇ ਰਖਿਆ ਗਿਆ। ਇਸੇ ਦੌਰਾਨ ਇਕ ਸਾਜਿਸ਼ ਵਿਚ ਸ਼ਾਮਲ ਹੋਣ ਲਈ ਉਨ੍ਹਾਂ ਤੇ ਮੁਕੱਦਮਾ ਚਲਦਾ ਰਿਹਾ। ਫਿਰ ਵੀ ਅਲੀਪੁਰ ਜੇਲ੍ਹ ਵਿਚ ਹੀ ਉਨ੍ਹਾਂ ਨੇ ਨਾਰਾਇਣ ਦੇ ਰੂਪ ਵਿਚ ਸਰਬ ਵਿਆਪਕ ਯਥਾਰਥ ਦੇ ਦਰਸ਼ਨ ਕੀਤੇ। ਭਾਵੇਂ 1909 ਵਿਚ ਉਨ੍ਹਾਂ ਨੂੰ ਦੋਸ਼-ਮੁਕਤ ਕਰ ਦਿੱਤਾ ਗਿਆ ਪਰ ਫਿਰ ਉਹ ਸਰਗਰਮ ਰਾਜਨੀਤੀ ਵਿਚ ਨਹੀਂ ਆਏ ਅਤੇ ਅਪ੍ਰੈਲ 1910 ਵਿਚ ਇਕਾਂਤਵਾਸ ਲਈ ਪਾਂਡੀਚਰੀ ਚਲੇ ਗਏ ਤਾਂ ਕਿ ਉਹ ਯੋਗ-ਅਭਿਆਸ ਜਾਰੀ ਰਖ ਸਕਣ ਅਤੇ ਚੇਤਨਾ ਦੇ ਵਿਕਾਸ ਦੀਆਂ ਸੰਭਾਵਨਾਵਾਂ ਨੂੰ ਅਨੁਭਵ ਕਰ ਸਕਣ, ਜਿਸ ਦੇ ਦਰਸ਼ਨ ਉਨ੍ਹਾਂ ਨੂੰ ਜੇਲ੍ਹ ਦੇ ਦਿਨਾਂ ਵਿਚ ਹੋਏ ਸਨ।

1910 ਵਿਚ ਪਾਲ ਰਿਚਰਡ ਦੇ ਪਾਂਡੀਚਰੀ ਪਹੁੰਚਣ ਤੇ ਉਨ੍ਹਾਂ ਨਾਲ ਹੋਈ ਮੁਲਾਕਾਤ ਵਿਚ ਸ੍ਰੀ ਅਰਵਿੰਦ ਨੇ ਮੀਰਾ ਦੇ ਉਪਕਾਰ ਲਈ 'ਸਟਾਰ ਆਫ ਡੇਵਿਡ' ਦੀ ਇਕ ਵਿਆਖਿਆ ਕੀਤੀ :

> ...ਇਹ ਚੇਤਨਾ ਦੇ ਈਸ਼ਵਰ ਵਲ ਖੁਲ੍ਹਣ ਦਾ ਪ੍ਰਤੀਕ ਹੈ; ਪ੍ਰੇਰਨਾ ਦੀ ਕਲੀ ਸੂਰਜ ਦੀਆਂ ਕਿਰਨਾਂ ਤੋਂ ਨਿੱਘ ਪ੍ਰਾਪਤ ਕਰਦੀ ਹੈ ਅਤੇ ਪੰਖੜੀ ਦੇ ਬਾਅਦ ਪੰਖੜੀ ਖਿੜਣ ਦਾ ਗੌਰਵ ਪ੍ਰਾਪਤ ਹੁੰਦਾ ਹੈ। ਥਲਿਓਂ ਝਾਕਦੀ ਜਗਿਆਸਾ ਨੂੰ ਉਪਰੋਂ ਦੈਵੀ ਕ੍ਰਿਪਾ ਦਾ ਹੁੰਗਾਰਾ ਮਿਲਦਾ ਹੈ। ਅਸਲ ਵਿਚ ਕਮਲ ਦਾ ਪ੍ਰਤੀਕ ਯੋਗ ਸਾਧਨਾ ਅਤੇ ਸਿਧੀ ਦੀ ਰਹੱਸਾਤਮਕਤਾ ਅਤੇ ਚਮਤਕਾਰ ਦਾ ਮੂਰਤ ਰੂਪ ਹੈ।[1]

ਰਿਚਰਡ ਨੇ ਸ੍ਰੀ ਅਰਵਿੰਦ ਵਿਚੋਂ "ਕਲ ਦੇ ਨਾਇਕ" ਅਤੇ "ਭਗਵਾਨ ਸ਼ਿਵ ਦਾ ਅਵਤਾਰ" ਦੇਖਿਆ। ਜਦ ਰਿਚਰਡ ਵਾਪਸ ਆਇਆ ਤਾਂ ਮੀਰਾ ਨੂੰ ਸ੍ਰੀ ਅਰਵਿੰਦ ਬਾਰੇ ਪਤਾ ਚਲਿਆ ਅਤੇ ਰਿਚਰਡ ਨੇ ਉਨ੍ਹਾਂ ਨਾਲ ਪੱਤਰ-ਵਿਹਾਰ ਸ਼ੁਰੂ ਕਰ ਦਿੱਤਾ। ਸ੍ਰੀ ਅਰਵਿੰਦ ਨੇ ਆਪਣੇ ਚੇਲਿਆਂ ਨੂੰ ਇਸ "ਪੈਰਿਸ ਦੀ ਇਕ ਫਰਾਂਸੀਸੀ ਇਸਤ੍ਰੀ ਜਿਹੜੀ ਕਿ ਇਕ ਮਹਾਨ ਅਨੁਭਵੀ ਸੀ" ਬਾਰੇ ਦਸਿਆ ਅਤੇ ਅਪ੍ਰੈਲ 1914 ਵਿਚ ਮੋਤੀ ਲਾਲ ਰਾਇ ਨੂੰ ਉਸ ਬਾਰੇ ਲਿਖਿਆ :

> ਉਹ (ਰਿਚਰਡ) ਅਤੇ ਸ੍ਰੀਮਤੀ ਰਿਚਰਡ ਯੂਰਪੀ ਯੋਗੀਆਂ ਦੇ ਉਹ ਦੁਰਲਭ ਉਦਾਹਰਣ ਹਨ, ਜਿਹੜੇ ਬ੍ਰਹਮ ਸਮਾਜੀਆਂ ਅਤੇ ਹੋਰ ਕੁਮਾਰਗੀਆਂ ਤੋਂ ਪ੍ਰਭਾਵਿਤ ਨਹੀਂ ਹੋਏ। ਪਿਛਲੇ ਚਾਰ ਸਾਲਾਂ ਤੋਂ ਮੇਰਾ ਉਨ੍ਹਾਂ ਨਾਲ ਭੌਤਿਕ ਅਤੇ ਅਧਿਆਤਮਿਕ ਪੱਤਰ-ਵਿਹਾਰ ਚਲ ਰਿਹਾ ਹੈ।[2]

---

1. ਕੇ. ਆਰ. ਸ੍ਰੀਨਿਵਾਸ ਅਯੰਗਾਰ, ਆਨ ਦੀ ਮਦਰ ਵਿਚੋਂ, ਦੂਜਾ ਸੰਸਕਰਣ, 1978, ਪੰਨਾ 47
2. ਸ਼ਤਾਬਦੀ ਸੰਸਕਰਣ, ਖੰਡ 27, ਪੰਨਾ 422

ਦੂਸਰੇ ਪਾਸੇ ਪੈਰਿਸ ਵਿਚ 'ਕਾਸਮਿਕ' ਦੀਆਂ ਗੋਸ਼ਟੀਆਂ ਨੇ ਇਸ ਪੱਤਰ-ਵਿਹਾਰ ਤੋਂ ਬਹੁਤ ਕੁਝ ਪ੍ਰਾਪਤ ਕੀਤਾ। ਇਸ ਦਲ ਦੀ ਭਵਿੱਖ ਪ੍ਰਤਿ ਜਿਤਨੀ ਰੁਚੀ ਹੁਣ ਹੋ ਗਈ ਸੀ, ਓਨੀ ਕਦੇ ਵੀ ਨਹੀਂ ਰਹੀ ਸੀ ਅਤੇ ਮੀਰਾ ਨੇ ਉਸ ਦੀ ਸਹੀ ਅਗਵਾਈ ਕੀਤੀ :

> ਇਕ ਵਿਸ਼ਾ ਦਿੱਤਾ ਗਿਆ ਸੀ ; ਅਗਲੇ ਹਫ਼ਤੇ ਲਈ ਉਸ ਦਾ ਉੱਤਰ ਤਿਆਰ ਕਰਨਾ ਸੀ। ਸਾਰੇ ਆਪਣਾ ਥੋੜ੍ਹਾ ਥੋੜ੍ਹਾ ਕੰਮ ਨਾਲ ਲਿਆਏ। ਆਮ ਤੌਰ ਤੇ ਮੈਂ ਵੀ ਇਕ ਛੋਟਾ ਜਿਹਾ ਲੇਖ ਤਿਆਰ ਕਰਦੀ ਅਤੇ ਅੰਤ ਵਿਚ ਪੜ੍ਹਦੀ।[1]

ਮੀਰਾ ਦੇ 7 ਮਈ, 1912 ਦੇ ਬਿਆਨ ਵਿਚ ਇਸ ਦਲ ਦੇ ਮੁੱਖ ਉੱਦੇਸ਼ ਦੇ ਹੋਰ ਸੰਕੇਤ ਹਨ :

> ਮੁੱਖ ਉੱਦੇਸ਼ ਹੈ ਸਰਬ ਵਿਆਪਕ ਸੰਗਤੀ ਦੀ ਦਿਸ਼ਾ ਵਿਚ ਪ੍ਰਗਤੀ ਪ੍ਰਾਪਤ ਕਰਨਾ। ਇਸ ਪ੍ਰਿਥਵੀ ਦੇ ਸੰਦਰਭ ਵਿਚ ਇਸ ਉੱਦੇਸ਼ ਨੂੰ ਪ੍ਰਾਪਤ ਕਰਨ ਦਾ ਸਾਧਨ ਹੈ, ਸਾਰਿਆਂ ਵਿਚ ਜਾਗ੍ਰਿਤੀ ਦੁਆਰਾ ਮਨੁੱਖੀ ਏਕਤਾ ਦੀ ਅਨੁਭੂਤੀ ਅਤੇ ਸਾਰਿਆਂ ਦੁਆਰਾ ਅੰਦਰ ਵਸਦੇ ਪ੍ਰਭੂ, ਜਿਹੜਾ ਇਕ ਹੀ ਹੈ, ਦੀ ਅਭਿਵਿਅਕਤੀ।

ਦੂਜੇ ਸ਼ਬਦਾਂ ਵਿਚ ਘਟ-ਘਟ ਵਿਚ ਵੱਸਦੇ ਪ੍ਰਭੂ ਦਾ ਸਾਮਰਾਜ ਸਥਾਪਿਤ ਕਰਕੇ ਏਕਤਾ ਪੈਦਾ ਕਰਨੀ।[2]

---

1. ਬੁਲੇਟਿਨ, ਅਪ੍ਰੈਲ 1972, ਪੰਨਾ 47
2. ਵਰਡ਼ਜ਼ ਆਫ਼ ਦੀ ਮਦਰ (1946), ਪੰਨਾ 5

# 6

# ਅਧਿਆਤਮਿਕ ਡਾਇਰੀ

"ਕਿਸੇ ਸ਼ੁਭ ਸਥਾਨ ਤੇ ਇਕ ਆਦਰਸ਼ ਸਮਾਜ" ਦੀ ਸਥਾਪਨਾ ਦੇ ਮਹਾਨ ਉੱਦੇਸ਼ ਨੂੰ ਲੈ ਕੇ ਮੀਰਾ ਸ੍ਰੀ ਅਰਵਿੰਦ ਨਾਲ ਤੁਰੰਤ ਮਿਲ ਸਕਣ ਦੀ ਉਤਸੁਕਤਾ ਨਾਲ ਉਡੀਕ ਕਰਨ ਲਗੀ। ਇਸ ਮੁਲਾਕਾਤ ਦੀ ਤਿਆਰੀ ਦੇ ਰੂਪ ਵਿਚ ਉਸ ਨੇ ਇਕ ਪ੍ਰਕਾਰ ਦੀ ਅਧਿਆਤਮਿਕ ਡਾਇਰੀ ਰਖਣੀ ਸ਼ੁਰੂ ਕਰ ਦਿੱਤੀ, ਜਿਹੜੀ ਪਿਛੋਂ 'ਪ੍ਰੇਅਰਜ਼ ਐਂਡ ਮੈਡੀਟੇਸ਼ਨ ਆਫ ਦਾ ਮਦਰ' ਨਾਮ ਨਾਲ ਪ੍ਰਕਾਸ਼ਿਤ ਹੋਈ। ਹਰ ਰੋਜ਼ ਉਹ ਕਸ਼ਮੀਰੀ ਸ਼ਾਲ ਲੈ ਕੇ ਆਪਣੇ ਕਮਰੇ ਦੀ ਖਿੜਕੀ ਕੋਲ ਬੈਠ ਕੇ ਮਨਨ ਕਰਦੀ। ਕੁਝ ਚਿਰ ਪਿਛੋਂ ਉਹ ਆਪਣੇ ਵਿਚਾਰਾਂ, ਅਨੁਭੂਤੀਆਂ, ਪ੍ਰੇਰਨਾਵਾਂ, ਦੁੱਖਾਂ, ਦ੍ਰਿਸ਼ਟੀਆਂ ਅਤੇ ਸੁਪਨਿਆਂ ਨੂੰ ਸਪੱਸ਼ਟ ਰੂਪ ਵਿਚ ਫਰਾਂਸੀਸੀ ਵਿਚ ਲਿਪੀਬੱਧ ਕਰਦੀ। ਲੱਗਭਗ ਦੋ ਦਹਾਕਿਆਂ ਤਕ ਉਹ ਇਹ ਡਾਇਰੀ ਲਿਖਦੀ ਰਹੀ। ਅੰਤ ਵਿਚ ਉਸ ਦੇ ਕੁਝ ਚੁਣੇ ਹੋਏ ਭਾਗ ਹੀ ਪ੍ਰਕਾਸ਼ਿਤ ਹੋ ਸਕੇ, ਬਾਕੀ ਨਸ਼ਟ ਹੋ ਗਏ, ਜਿਹੜੇ ਸਾਹਿਤਕ ਅਧਿਆਤਮਿਕ ਜਗਤ ਦੀ ਇਕ ਗੰਭੀਰ ਹਾਣੀ ਸੀ। 'ਪ੍ਰਿਯੇਰੇ ਏਤ ਮੈਡੀਟੇਸ਼ਨਜ਼' ਵੀ ਫਰਾਂਸੀਸੀ ਸਾਹਿਤ ਦੀ ਇਕ ਕਲਾਸੀਕਲ ਰਚਨਾ ਹੈ ਅਤੇ ਫਰਾਂਸੀਸੀ ਕਵੀ ਮੋਰਿਸ ਮਾਗ੍ਰੇ ਦੇ ਸ਼ਬਦਾਂ ਵਿਚ, "ਇਹ ਉਸ ਸ਼ੈਲੀ ਵਿਚ ਉੱਚਤਮ ਪੂਰਣਤਾ ਹੈ, ਜਿਸ ਵਿਚ ਫਰਾਂਸੀਸੀ ਭਾਸ਼ਾ ਸਮਰੱਥ ਹੈ।" ਇਸ ਦਾ ਅੰਗ੍ਰੇਜ਼ੀ ਰੁਪਾਂਤਰ ਵੀ ਲੱਗਭਗ ਇਤਨਾ ਹੀ ਮਹੱਤਵਪੂਰਨ ਹੈ, ਸਗੋਂ ਇਹ ਗੱਲ ਵੀ ਉਸ ਦੇ ਪੱਖ ਵਿਚ ਜਾਂਦੀ ਹੈ ਕਿ ਉਸ ਦੇ ਕਈ ਅੰਸ਼ਾਂ ਦੇ ਅਨੁਵਾਦ ਸ੍ਰੀ ਅਰਵਿੰਦ ਨੇ ਆਪ ਕੀਤੇ ਹਨ।

ਪ੍ਰੇਅਰਜ਼ ਐਂਡ ਮੈਡੀਟੇਸ਼ਨਜ਼ ਉਸ ਸਾਧਕ ਦੀ ਅਨੁਭੂਤੀ ਦਿਵਾਉਂਦਾ ਹੈ, ਜਿਹੜਾ ਈਸ਼ਵਰੀ ਖਿਣ ਦੇ ਆਗਮਨ ਲਈ ਨਿਰੰਤਰ ਉਡੀਕ ਕਰ ਰਿਹਾ ਹੈ। ਆਪਣੇ ਵਿਅਕਤਿਤ੍ਵ ਦੇ ਨਾਲ ਨਾਲ ਮੀਰਾ ਜਗਤ ਚੇਤਨਾ ਦੀ ਪ੍ਰਤਿਨਿਧੀ ਦੇ ਰੂਪ ਵਿਚ ਵੀ ਬੋਲਦੀ ਹੈ। ਈਸ਼ਵਰ ਨਾਲ ਮਿਲਣ ਦੇ ਪਲ ਵੀ ਉਸ ਨੂੰ ਪ੍ਰਾਪਤ ਹੋਏ, ਜਿਨ੍ਹਾਂ ਨੇ ਪ੍ਰਿਥਵੀ ਤੇ ਈਸ਼ਵਰੀ ਜੀਵਨ ਦੀ ਉਸ ਦੀ ਧਾਰਣਾ ਨੂੰ ਪੁਸ਼ਟ ਕੀਤਾ :

> ਅਜ ਸਵੇਰੇ (26 ਨਵੰਬਰ), ਉਹ ਚੇਤਨਾ ਜਿਹੜੀ ਤੇਰੇ ਤੱਕ ਪਹੁੰਚਦਿਆਂ ਹੋਇਆਂ ਮੇਰੇ ਰਸਤੇ ਵਿਚ ਆਈ, ਇਸ ਪ੍ਰਾਣੀ 'ਮੈਂ' ਨੂੰ ਉਸ ਰੂਪ ਵਿਚ ਢਾਲ ਰਹੀ ਹੈ, ਜਿਸ ਨੂੰ ਮੋਟੇ ਤੌਰ ਤੇ ਜੁਮੈਟਰੀ ਦੇ ਬਰਾਬਰ ਭਾਗਾਂ ਵਿਚ ਕੱਟਿਆ ਹੋਇਆ ਇਕ ਵਿਸ਼ਾਲ ਹੀਰਾ ਮੰਨਿਆ ਜਾ ਸਕਦਾ ਹੈ, ਆਪਣੀ ਆਕਰਸ਼ਕਤਾ, ਦ੍ਰਿੜ੍ਹਤਾ, ਸਪੱਸ਼ਟਤਾ, ਪਾਰਦਰਸ਼ਿਤਾ ਵਿਚ ਇਕ ਹੀਰਾ, ਪਰ ਨਾਲ ਹੀ ਜਿਵੇਂ ਅੰਦਰ, ਉਸ ਦੇ ਸਦਾ ਵਿਕਾਸ ਕਰਦੇ ਡੂੰਘੇ ਜੀਵਨ ਵਿਚ ਇਕ ਤੀਬਰ ਤੇਜਮਈ ਜਵਾਲਾ...
>
> ਤੂੰ ਸਰਬਤ੍ਰ ਅਤੇ ਸਦਾ ਹੈਂ, ਸਾਰ ਵਿਚ ਅਤੇ ਅਭਿਵਿਅਕਤੀ ਵਿਚ, ਹੋਰ ਕੋਈ ਨਹੀਂ ਸਿਰਫ਼ ਤੂੰ ਹੀ ਹੈਂ।[1]

ਦਿੱਬਤਾ ਉਸ ਦੇ ਅੰਦਰ ਵਿਕਸਿਤ ਹੁੰਦੀ ਅਤੇ ਇਕ ਸਥਾਈ ਹੋਂਦ ਬਣ ਜਾਂਦੀ ਅਤੇ ਨਿਸ਼ਚਿਤ ਸਮਿਆਂ ਤੋਂ ਉਸ ਦੇ ਧਿਆਨ ਦੇ ਦੌਰਾਨ ਉਸ ਦੇ ਦਿਨ-ਰਾਤ ਦੇ ਅਸਤਿਤ੍ਵ ਦਾ ਪਤਾ ਚਲਦਾ ਹੈ। ਜਿਉਂ ਜਿਉਂ ਈਸ਼ਵਰ ਪ੍ਰਤੀ ਉਸ ਦੀ ਅਨੁਭੂਤੀ ਵੱਧਦੀ ਜਾਂਦੀ ਹੈ, ਉਸ ਦੇ ਅੰਦਰ ਜਗਤ-ਚੇਤਨਾ ਦੀ ਭਲਾਈ ਦੇ ਲਈ ਉਸ ਦਾ ਉਪਯੋਗ ਕਰਨ ਦੀ ਇੱਛਾ ਬਲ ਪਕੜਦੀ ਜਾਂਦੀ ਹੈ ;

> ਇਹ ਜਾਣਨਾ ਕਿ ਸਾਡੇ ਅਸਤਿਤ੍ਵ ਦਾ ਇਕ ਭਾਗ ਪੂਰੀ ਤਰ੍ਹਾਂ ਨਿਰਮਲ ਹੈ, ਉਸ ਨਿਰਮਲਤਾ ਨਾਲ ਸੰਬੰਧ ਸਥਾਪਿਤ ਕਰਨਾ, ਉਸ ਦੇ ਨਾਲ ਇਕਰੂਪ ਹੋ ਜਾਣਾ, ਤਾਂ ਹੀ ਉਪਯੋਗੀ ਹੋ ਸਕਦਾ ਹੈ, ਜੇ ਅਸੀਂ ਇਸ ਦੇ ਪਿਛੋਂ ਗਿਆਨ ਦਾ ਉਪਯੋਗ ਪਾਰਥਿਵ ਰੂਪਾਂਤਰਣ ਨੂੰ ਗਤੀਸ਼ੀਲ ਬਨਾਉਣ ਲਈ ਕਰੀਏ...।[2]

ਮੀਰਾ ਚੰਗੀ ਤਰ੍ਹਾਂ ਜਾਣਦੀ ਸੀ ਕਿ ਆਪਣੇ ਆਪੇ ਨੂੰ ਪੁਲਾੜੀ ਕ੍ਰਿਆ-ਹੀਨਤਾ ਦੇ ਵਿਸਤਾਰ ਵਿਚ ਭੁਲਾ ਦੇਣ ਵਾਲੀ ਮੰਦ-ਬੁੱਧੀ ਦੁਨੀਆਂ ਨੂੰ ਕਾਫ਼ੀ ਜ਼ਿਆਦਾ ਕੰਮ ਦੀ ਜ਼ਰੂਰਤ ਹੋਵੇਗੀ :

> ਹੇ ਪ੍ਰਭੂ ! ਮੈਨੂੰ ਸ਼ਕਤੀ ਦਿਓ ਕਿ ਮੈਂ, ਉਸ ਅੱਗ ਦੀ ਤਰ੍ਹਾਂ ਜੋ ਪ੍ਰਕਾਸ਼ ਅਤੇ ਨਿੱਘ ਦੇਂਦੀ ਹੈ, ਉਸ ਚਸ਼ਮੇ ਵਾਂਗ ਜਿਹੜਾ ਪਿਆਸ ਬੁਝਾਂਦਾ ਹੈ, ਉਸ ਰੁੱਖ ਵਾਂਗ ਜਿਹੜਾ ਸ਼ਰਨ ਦੇਂਦਾ ਹੈ ਅਤੇ ਰੱਖਿਆ ਕਰਦਾ ਹੈ, ਬਣ ਸਕਾਂ...ਆਦਮੀ ਅਜ ਏਨਾ ਦੁੱਖੀ ਹੈ, ਏਨਾ ਅਗਿਆਨੀ ਹੈ ਕਿ ਉਸ ਨੂੰ ਸਹਾਇਤਾ ਦੀ ਸਖਤ ਜ਼ਰੂਰਤ ਹੈ।

ਇਥੋਂ ਤੱਕ ਕਿ ਮੀਰਾ ਇਸ ਯਥਾਰਥ ਨੂੰ ਬੜੇ ਦੁੱਖ ਨਾਲ ਦੇਖਦੀ ਸੀ ਅਤੇ ਸੰਭਾਵਨਾਵਾਂ ਸੰਬੰਧੀ ਬੜੀ ਖੁਸ਼ੀ ਨਾਲ ਸੋਚਦੀ ਸੀ, 1913 ਦਾ ਸਾਲ ਉਸ ਨੂੰ

---

1. ਪ੍ਰੇਅਰਜ਼ ਐਂਡ ਮੈਡੀਟੇਸ਼ਨਜ਼, 1948, ਪੰਨਾ 4
2. ਉਹੀ, ਪੰਨਾ 15

ਸਥਿਰਤਾ ਦੀ ਸਥਿਤੀ ਵਲ ਲੈ ਗਿਆ। ਦੁਨੀਆਂ ਤੇ ਛਾ ਰਹੇ ਤੂਫ਼ਾਨੀ ਬੱਦਲਾਂ ਦਾ ਅਨੁਭਵ ਕਰਦਿਆਂ, ਇਸ ਉਮੀਦ ਦੇ ਉਲਟ ਉਸ ਨੇ ਇਕ ਉਮੀਦ ਪ੍ਰਗਟ ਕੀਤੀ ਕਿ 1914 ਦਾ ਨਵਾਂ ਸਾਲ "ਵਿਸ਼ਾਲ ਦਿਸਹੱਦਿਆਂ ਵਲ ਅਤੇ ਇਕ ਗਹਿਰਾ ਪ੍ਰਕਾਸ਼, ਵਧੇਰੇ ਸੰਪੂਰਣ ਸੰਭਾਵਨਾਵਾਂ ਅਤੇ ਵਧੇਰੇ ਨਿਰਸੁਆਰਥ ਪ੍ਰੇਮ" ਵਲ ਉਡਾਣ ਭਰੇਗਾ। 7 ਜਨਵਰੀ 1914 ਨੂੰ ਉਸ ਨੇ ਇਹ ਪ੍ਰਾਰਥਨਾ ਕੀਤੀ :

> ਹੇ ਪ੍ਰਭੂ ! ਉਨ੍ਹਾਂ ਸਾਰਿਆਂ ਨੂੰ ਸ਼ਾਂਤੀ ਅਤੇ ਪ੍ਰਕਾਸ਼ ਦਿਓ, ਉਨ੍ਹਾਂ ਦੇ ਅੰਧਕਾਰਪੂਰਣ ਨੇਤਰ ਖੋਲ੍ਹੋ ਅਤੇ ਉਨ੍ਹਾਂ ਦੀ ਧੁੰਦਲੀ ਸਮਝ ਨੂੰ ਸਾਫ਼ ਕਰੋ, ਉਨ੍ਹਾਂ ਦੀਆਂ ਵਿਅਰਥ ਮੁਸੀਬਤਾਂ ਅਤੇ ਤੁੱਛ ਚਿੰਤਾਵਾਂ ਨੂੰ ਸ਼ਾਂਤ ਕਰੋ...
>
> ਆਹ ! ਉਨ੍ਹਾਂ ਸਾਰਿਆਂ ਦੇ ਅੱਥਰੂ ਸੁੱਕਣ, ਸਾਰੇ ਦੁੱਖਾਂ ਤੋਂ ਉਨ੍ਹਾਂ ਨੂੰ ਮੁਕਤੀ ਮਿਲੇ, ਸਾਰੀਆਂ ਤਕਲੀਫ਼ਾਂ ਦੂਰ ਹੋਣ ਅਤੇ ਆਦਮੀ ਦੇ ਦਿਲ ਵਿਚ ਨਿਰਮਲ ਸ਼ਾਂਤੀ ਦਾ ਵਾਸ ਹੋਵੇ ਅਤੇ ਉਸ ਦੀ ਬੁੱਧੀ ਵਿਚ ਪ੍ਰਬਲ ਨਿਸ਼ਚੈ ਨੂੰ ਬਲ ਮਿਲੇ।[1]

---

1. ਉਹੀ, ਪੰਨਾ 37

# 7

# ਭਾਰਤ ਆਉਣਾ

ਰਾਜਨੀਤੀ ਨਾਲ ਜੁੜੇ ਹੋਏ ਪਾਲ ਰਿਚਰਡ ਦੀ ਪਤਨੀ ਅਤੇ ਆਪ ਮਾਇਆਵੀ ਚਮਕ-ਦਮਕ ਨਾਲ ਭਰੇ ਪੈਰਿਸ ਦੇ ਸਮਾਜ ਦੀ ਇਕ ਮੈਂਬਰ ਹੁੰਦਿਆਂ ਹੋਇਆਂ ਵੀ ਮੀਰਾ ਨੇ ਆਪਣੇ ਆਲੇ ਦੁਆਲੇ ਦੇ ਜੀਵਨ ਨੂੰ ਚਿੰਤਾ ਅਤੇ ਦੁੱਖਾਂ ਵਾਲਾ ਹੀ ਵੇਖਿਆ। ਉਸ ਦੀ ਹਮਦਰਦੀ ਅਤੇ ਦਇਆ ਉਸ ਦੀਆਂ 1914 ਦੀਆਂ ਕਿਰਤਾਂ ਵਿਚੋਂ ਸਾਹਮਣੇ ਆਉਂਦੀ ਹੈ :

> ਝੂਠੀਆਂ ਸ਼ਖਸੀਅਤਾਂ ਦਾ ਇਹ ਨਿਰਦੋਸ਼ ਚੱਕਰ, ਇਹ ਵਿਵਿਧਤਾ, ਇਹ ਹੀਣ ਭਾਵਨਾਵਾਂ ਵਿਚਾਰਕ ਸੰਘਰਸ਼ ਦੀਆਂ ਪ੍ਰਵਿਰਤੀਆਂ ਦੇ ਵੱਧਦੇ ਹੋਏ ਵਿਕਰਾਲ ਭਰਮ, ਯੁੱਧ ਦੀਆਂ ਇੱਛਾਵਾਂ ਮੈਨੂੰ ਵੱਧ ਤੋਂ ਵੱਧ ਦੁੱਖਦਾਈ ਜਾਪਦੀਆਂ ਹਨ। ਸਾਨੂੰ ਉਨਮਾਦ ਦੇ ਸਮੁੰਦਰ ਤੋਂ ਬਾਹਰ ਨਿਕਲ ਕੇ ਸ਼ਾਂਤੀ ਪੂਰਣ ਕਿਨਾਰੇ ਦੀ ਭਰਮਾਂ ਤੋਂ ਰਹਿਤ ਧਰਤੀ ਤੇ ਆਉਣਾ ਹੀ ਚਾਹੀਦਾ ਹੈ...ਹੇ ਪ੍ਰਭੂ ਅਗਿਆਨਤਾ ਨੂੰ ਬਾਹਰ ਕੱਢੋ, ਭਰਮਾਂ ਦੇ ਧੋਖੇ ਨੂੰ ਖ਼ਤਮ ਕਰੋ ਤਾਂ ਕਿ ਇਹ ਦੁੱਖਾਂ ਭਰਿਆ ਜਗਤ ਹਰ ਹਾਲ ਇਸ ਡਰਾਵਣੇ ਅਤੇ ਭਿਆਨਕ ਭੈੜੇ ਸੁਪਨੇ ਤੋਂ ਬਾਹਰ ਨਿਕਲੇ...।[1]

ਪ੍ਰਭੂ ਦੇ ਸਨਮੁਖ ਉਸ ਦੀ ਨਿਰੰਤਰ ਇਹ ਪ੍ਰਾਰਥਨਾ ਰਹੀ ਕਿ ਉਹ ਉਸ ਨੂੰ ਲਕਾਂ ਦਿਆਂ ਕਸ਼ਟਾਂ ਅਤੇ ਮੁਸੀਬਤਾਂ ਦੇ ਉਪਚਾਰ ਦਾ ਸਾਧਨ ਬਣਾਏ :

> ਹੇ ਪ੍ਰਭੂ, ਮੇਰੀ ਤੇਰੇ ਅੱਗੇ ਪੁਕਾਰ ਹੈ : ਮੈਨੂੰ ਅਜਿਹੀ ਜਲਦੀ ਹੋਈ ਮਸ਼ਾਲ ਬਣਾ ਦੇ, ਜਿਹੜੀ ਸਾਰੇ ਕਸ਼ਟਾਂ ਨੂੰ ਸਮਾਪਤ ਕਰ ਦੇਵੇ ਅਤੇ ਇਸ ਨੂੰ ਦਿੱਬ ਜੋਤੀ ਵਿਚ ਬਦਲ ਦੇਵੇ ਅਤੇ ਸ਼ਾਰਿਆਂ ਦੇ ਹਿਰਦਿਆਂ ਨੂੰ ਆਪਣੀਆਂ ਕਿਰਣਾਂ ਨਾਲ ਭਰ ਦੇਵੇ।[2]

---

1. ਉਹੀ, ਪੰਨੇ 57-58
2. ਉਹੀ, ਪੰਨਾ 48

ਉਤਸ਼ਾਹ ਅਤੇ ਉਮੀਦ ਦੀ ਇਸ ਮਨੋਸਥਿਤੀ ਵਿਚ ਮੀਰਾ ਭਾਰਤ ਦੀ ਯਾਤਰਾ ਲਈ ਵੀ ਤਿਆਰੀਆਂ ਕਰਦੀ ਰਹੀ। ਭਾਰਤ ਯਾਤਰਾ ਤੇ ਹੋਣ ਵਾਲੇ ਖਰਚੇ ਨੂੰ ਪੂਰਾ ਕਰਨ ਲਈ ਉਸ ਨੇ ਫਰਾਂਸ ਵਿਚ ਆਪਣੇ ਸਾਧਾਰਨ ਫ਼ਰਨੀਚਰ ਦਾ ਚੌਥਾ ਹਿੱਸਾ ਵੇਚ ਦਿੱਤਾ। ਪਾਲ ਰਿਚਰਡ ਲਈ ਇਸ ਯਾਤਰਾ ਦਾ ਮੁੱਖ ਉੱਦੇਸ਼ ਭਾਰਤ ਵਿਚ ਫਰਾਂਸੀ ਅਧਿਕਾਰ ਖੇਤਰ ਵਾਲੀ ਪੈਰਿਸ ਦੀ ਵਿਧਾਨ ਸਭਾ ਦਾ ਇਕ ਸਥਾਨ ਪ੍ਰਾਪਤ ਕਰਨਾ ਸੀ। ਦੂਜੇ ਪਾਸੇ ਮੀਰਾ ਲਈ ਇਹ ਯਾਤਰਾ, "ਆਪਣੀ ਅਸਲੀ ਮਾਤ-ਭੂਮੀ" ਦੀ ਯਾਤਰਾ ਸੀ। ਰਿਚਰਡ ਪਰਿਵਾਰ ਪਹਿਲੇ ਜੈਨੇਵਾ ਗਿਆ ਅਤੇ ਇਕ ਜਪਾਨੀ ਜਹਾਜ਼, ਕਾਗਾ ਮਾਰੂ ਵਿਚ ਜਗ੍ਹਾ ਪ੍ਰਾਪਤ ਕੀਤੀ। ਜਲਦੀ ਹੀ ਮੀਰਾ ਨੂੰ ਜਹਾਜ਼ ਦੇ ਕਰਮਚਾਰੀ ਅਤੇ ਸਹਿਯਾਤਰੀ ਆਪਣੇ ਜਾਪਣ ਲਗੇ। ਕਿਸ਼ਤੀ ਇਉਂ ਸੀ ਜਿਵੇਂ :

> ਸ਼ਾਂਤੀ ਦਾ ਅਦਭੁਤ ਨਿਵਾਸ-ਸਥੱਲ, ਉਸ ਪ੍ਰਭੂ ਦੇ ਸਨਮਾਨ ਵਿਚ ਅਵਚੇਤਨਤਾ ਦੀਆਂ ਤਰੰਗਾਂ ਤੇ ਤੈਰਦਾ ਹੋਇਆ ਇਕ ਮੰਦਿਰ, ਜਿਸ ਨੂੰ ਅਸੀਂ ਜਿੱਤਣਾ ਹੈ ਅਤੇ ਉਸ ਦੀ ਈਸ਼ਵਰੀ ਹੋਂਦ ਦੀ ਚੇਤਨਾ ਨੂੰ ਜਗਾਉਣਾ ਹੈ।[1]

ਇਥੇ ਉਹਦੇ ਮਨ ਵਿਚ ਹਲਕਾ ਹਲਕਾ ਆਨੰਦ ਵੀ ਸੀ ਕਿਉਂਕਿ ਉਹ ਧਰਤੀ ਤੇ ਪਹੁੰਚਣ ਵਾਲੀ ਸੀ, ਜਿਸ ਦੇ ਬਾਰੇ ਉਸ ਨੇ ਐਨਾ ਕੁਝ ਸੁਣਿਆ ਹੋਇਆ ਸੀ। ਉਹ ਹੁਣ ਤਕ ਕੁਝ ਭਾਰਤੀ ਧਰਮ ਗ੍ਰੰਥਾਂ ਦਾ ਅਧਿਐਨ ਵੀ ਕਰ ਚੁੱਕੀ ਸੀ। ਭਾਰਤੀ ਪੁਰਾਣ ਕਥਾਵਾਂ ਅਤੇ ਚੰਦ ਕਥਾਵਾਂ ਨੇ ਉਸ ਨੂੰ ਬਚਪਨ ਤੋਂ ਹੀ ਮੋਹਿਤ ਕੀਤਾ ਹੋਇਆ ਸੀ। ਕੁਝ ਯੂਰਪੀ ਈਸਾਈਆਂ ਦੇ ਫ਼ਰੇਬਾਂ ਨੇ ਉਸ ਨੂੰ ਗਿਆਨ ਦੇ ਨਵੇਂ ਸਰੋਤਾਂ ਦੀ ਤਲਾਸ਼ ਵਲ ਮੋੜਿਆ ਸੀ। ਜਦ ਇਕ ਪਾਦਰੀ ਨੇ ਉਸ ਨੂੰ ਕਿਸ਼ਤੀ ਤੇ ਹੋਣ ਵਾਲੇ ਧਾਰਮਿਕ ਸਮਾਗਮ ਵਿਚ ਭਾਗ ਨਾ ਲੈਣ ਬਾਰੇ ਪੁੱਛਿਆ ਤਾਂ ਉਸ ਨੇ ਦ੍ਰਿੜ੍ਹਤਾ ਨਾਲ ਸਾਫ਼ ਸ਼ਬਦਾਂ ਵਿਚ ਕਿਹਾ :

> ਮੈਂ ਨਹੀਂ ਸਮਝਦੀ ਕਿ ਤੁਸੀਂ ਤੇ ਤੁਹਾਡੇ ਸਾਥੀ ਵਲਛਲ ਰਹਿਤ ਹਨ। ਤੁਸੀਂ ਇਥੇ ਕੇਵਲ ਇਕ ਸਮਾਜਿਕ ਜ਼ਿੰਮੇਵਾਰੀ ਅਤੇ ਇਕ ਸਮਾਜਕ ਪ੍ਰਥਾ ਨੂੰ ਨਿਭਾਉਣ ਲਈ ਇਕੱਤਰ ਹੁੰਦੇ ਹੋ, ਇਸ ਲਈ ਨਹੀਂ ਕਿ ਤੁਸੀਂ ਸਚਮੁੱਚ ਰੱਬ ਦੇ ਨੇੜੇ ਰਹਿਣ ਦਾ ਇਰਾਦਾ ਰਖਦੇ ਹੋ ਉਨ੍ਹਾਂ ਈਸਾਈਆਂ ਮਿਸ਼ਨਰੀਆਂ ਬਾਰੇ ਵੀ ਮੀਰਾ ਨੇ ਸਪੱਸ਼ਟ ਰੂਪ ਵਿਚ ਕਿਹਾ ਹੈ, ਜਿਹੜੇ ਪੂਰਬ ਦੇ ਲੋਕਾਂ ਵਿਚ ਧਰਮ ਪ੍ਰਚਾਰ ਕਰਨ ਲਈ ਆਉਂਦੇ ਹਨ :
>
> ਸੁਣੋ, ਤੁਹਾਡੇ ਧਰਮ ਦੇ ਜਨਮ ਤੋਂ ਵੀ ਪਹਿਲਾਂ—ਜੋ ਅਜੇ ਦੋ ਹਜ਼ਾਰ ਸਾਲ ਪੁਰਾਣਾ ਵੀ ਨਹੀਂ ਹੈ—ਚੀਨ ਕੋਲ ਇਕ ਉੱਚ ਦਰਸ਼ਨ ਸੀ ਅਤੇ ਉਨ੍ਹਾਂ ਨੂੰ ਉਸ ਮਾਰਗ ਦਾ ਪਤਾ ਸੀ, ਜਿਹੜਾ ਈਸ਼ਵਰ ਵਲ ਲਿਜਾਣ ਵਾਲਾ ਹੈ ; ਅਤੇ ਜਦ ਉਹ ਪੱਛਮ ਦੇ ਲੋਕਾਂ ਬਾਰੇ ਸੋਚਦੇ ਹਨ ਤਦ ਉਹ ਉਨ੍ਹਾਂ ਨੂੰ

---

1. ਉਹੀ, ਪੰਨਾ 71

> ਕਸਾਈ ਜਾਪਦੇ ਹਨ। ਅਤੇ ਤੁਸੀਂ ਉਨ੍ਹਾਂ ਦਾ ਧਰਮ ਪਰਿਵਰਤਨ ਕਰਨ ਲਈ ਜਾ ਰਹੇ ਹੋ ਜਿਹੜੇ ਈਸ਼ਵਰ ਬਾਰੇ ਤੁਹਾਡੇ ਤੋਂ ਜ਼ਿਆਦਾ ਜਾਣਦੇ ਹਨ ? ਤੁਸੀਂ ਉਨ੍ਹਾਂ ਨੂੰ ਕੀ ਪੜ੍ਹਾਓਗੇ ? ਪਾਖੰਡੀ ਹੋਣਾ, ਗੂੜ੍ਹ ਦਰਸ਼ਨ ਦਾ ਅਨੁਸਰਣ ਕਰਨ ਦੀ ਬਜਾਇ ਖੋਖਲੀਆਂ ਧਾਰਮਿਕ ਕ੍ਰਿਆਵਾਂ ਕਰਨਾ ਅਤੇ ਉਸ ਜੀਵਨ ਪ੍ਰਤੀ ਅਰੁੱਚੀ, ਜਿਹੜੀ ਉਨ੍ਹਾਂ ਨੂੰ ਜ਼ਿਆਦਾ ਅਧਿਆਤਮਿਕ ਚੇਤਨਾ ਵਲ ਲੈ ਜਾਏਗੀ ?[1]

ਰਿਚਰਡ ਪਰਿਵਾਰ ਕੋਲੰਬੋ ਆ ਕੇ ਜਹਾਜ਼ ਤੋਂ ਉਤਰਿਆ, ਤਲਾਈਮਨਾਰ ਤੇ ਜਲਡਮਰੂਮੱਧ ਪਾਰ ਕਰ ਕੇ ਧਨੁਸ਼ਕੋਡੀ ਪਹੁੰਚੇ। 28 ਮਾਰਚ ਨੂੰ ਇਕ ਡਾਕ ਕਿਸ਼ਤੀ ਵਿਚ ਚੜ੍ਹੇ, ਵਿਲੂਪੁਰਮ ਪਹੁੰਚ ਕੇ ਕਿਸ਼ਤੀ ਬਦਲੀ ਅਤੇ 29 ਮਾਰਚ ਨੂੰ ਸੂਰਜ ਚੜ੍ਹਦਿਆਂ ਹੀ ਪਾਂਡੀਚਰੀ ਦੇ ਨੇੜੇ ਪਹੁੰਚ ਗਏ। ਹੁਣ ਮੀਰਾ ਦੀ ਤੰਤਰ ਦ੍ਰਿਸ਼ਟੀ ਨੇ ਨਗਰ ਦੇ ਵਿਚਕਾਰ ਇਕ ਪ੍ਰਕਾਸ਼ ਥੰਮ੍ਹ ਵੇਖਿਆ ਅਤੇ ਜਿਉਂ ਹੀ ਉਹ ਸਟੇਸ਼ਨ ਤੇ ਉਤਰੇ, ਪ੍ਰਕਾਸ਼ ਦੀ ਤੀਰਬਤਾ ਵੱਧ ਗਈ।

---

1. ਕਵੈਯਚਨਜ਼ ਐਂਡ ਆਨਸਰਜ਼, *(1946)*, ਪੰਨਾ *132–33*

# 8

# ਸ੍ਰੀ ਅਰਵਿੰਦ ਨਾਲ ਮੁਲਾਕਾਤ

ਜਿਸ ਸਮੇਂ ਦੀ ਅਸੀਂ ਗੱਲ ਕਰ ਰਹੇ ਹਾਂ, ਉਸ ਵੇਲੇ ਸ੍ਰੀ ਅਰਵਿੰਦ ਚੇਤਨਾ ਦੇ ਵਿਸਥਾਰ ਲਈ ਇਕ ਨਵੇਂ ਜੰਤਰ ਦਾ ਨਿਰਮਾਣ ਕਰਨ ਲਈ 'ਮੌਨ ਯੋਗ' ਦਾ ਅਭਿਆਸ ਕਰ ਰਹੇ ਸਨ। ਬਰਤਾਨਵੀ ਪੁਲਿਸ ਦੁਆਰਾ ਪੀੜਿਤ ਅਤੇ ਪੈਸੇ ਦੀ ਹਮੇਸ਼ਾਂ ਰਹਿਣ ਵਾਲੀ ਕਮੀ 'ਚ ਫਸੇ ਸ੍ਰੀ ਅਰਵਿੰਦ ਤੇ ਉਨ੍ਹਾਂ ਦੇ ਸ਼ਾਗਿਰਦ ਬਹਾਦਰੀ ਵਾਲਾ ਜੀਵਨ ਜੀ ਰਹੇ ਸਨ ਜੋ ਬੇਮਿਸਾਲ ਆਤਮਿਕ ਅਨੁਭਵਾਂ ਪ੍ਰਤੀ ਸਮਰਪਿਤ ਸੀ। ਇਹ ਅਫ਼ਵਾਹ ਹਾਲੇ ਤੱਕ ਫੈਲੀ ਹੋਈ ਸੀ ਕਿ...ਦੋ ਯੂਰਪ ਵਾਸੀਆਂ ਨੇ ਸ੍ਰੀ ਅਰਵਿੰਦ ਨੂੰ ਗੁਰੂ ਦੇ ਰੂਪ 'ਚ ਸਵੀਕਾਰ ਕਰ ਲਿਆ ਹੈ...ਉਹ ਯੋਗ ਅਭਿਆਸ ਲਈ ਸ੍ਰੀ ਅਰਵਿੰਦ ਕੋਲ ਆ ਰਹੇ ਹਨ...।[1]

29 ਮਾਰਚ, 1914 ਨੂੰ ਰਿਚਰਡ ਪਰਿਵਾਰ ਉਥੇ ਪਹੁੰਚਿਆ ਅਤੇ ਪਹਿਲੇ ਹੀ ਦਿਨ ਦੁਪਹਿਰ ਬਾਅਦ 3-30 ਵਜੇ ਸ੍ਰੀ ਅਰਵਿੰਦ ਕੋਲੋਂ 37 ਰਿਯੂ ਫਰਾਂਕੋਈ ਮਰਟਿਨ 'ਚ ਮਿਲਿਆ। ਮੀਰਾ ਤੇ ਸ੍ਰੀ ਅਰਵਿੰਦ ਵਿਚਕਾਰ ਆਪਸੀ ਪਛਾਣ ਹੋਈ। ਮੀਰਾ ਲਈ ਉਹ ਤਤਕਾਲਿਕ ਅਤੇ ਪੂਰਣ ਆਤਮ-ਸਮਰਪਣ ਸੀ। ਜਿਵੇਂ ਕਿ ਸ੍ਰੀ ਕੇ. ਡੀ. ਸੇਠਨਾ ਕਹਿੰਦੇ ਹਨ :

> ਅਰਵਿੰਦ ਨਾਲ ਮੁਲਾਕਾਤ ਤੋਂ ਪਹਿਲਾਂ...ਜਗਤ ਦੇ ਉਦਾਰ ਲਈ ਸਭ ਪ੍ਰਕਾਰ ਦੇ ਸ਼ਕਤੀਸ਼ਾਲੀ ਵਿਚਾਰ ਉਸ ਦੇ ਮਨ 'ਚ ਸਨ — ਕਲਾਤਮਕ, ਸਮਾਜਕ ਅਤੇ ਧਾਰਮਿਕ ਵਿਚਾਰ। ਸ੍ਰੀ ਅਰਵਿੰਦ ਦੇ ਸਾਹਮਣੇ ਉਸ ਦੀ ਇੱਛਾ ਆਪਣੀਆਂ ਮਾਨਸਿਕ ਚਿੰਤਾਵਾਂ ਦੀ ਪੂਰਣ ਸਮਾਪਤੀ ਦੀ ਹੋਈ। ਨਾ ਉਹ ਕੋਈ ਸ਼ਬਦ ਬੋਲੀ ਅਤੇ ਨਾ ਉਹ ਬੋਲੇ ; ਉਹ ਸਿਰਫ਼ ਉਨ੍ਹਾਂ ਦੇ ਚਰਣਾਂ 'ਚ ਬੈਠ ਗਈ। ਆਪਣੀਆਂ ਅੱਖਾਂ ਬੰਦ ਕਰ ਲਈਆਂ ਅਤੇ ਆਪਣਾ ਦਿਮਾਗ ਉਨ੍ਹਾਂ ਲਈ ਖੁਲ੍ਹਾ ਛੱਡ ਦਿੱਤਾ। ਕੁਝ ਹੀ ਪਲਾਂ ਬਾਅਦ ਇਕ ਅਨੰਤ ਸ਼ਾਂਤੀ ਉਪਰੋਂ ਆਈ ਅਤੇ ਉਸ ਦੇ ਦਿਮਾਗ

---

1. ਨਲਿਨੀ ਐਂਡ ਅੰਮ੍ਰਿਤਾ, ਰੇਮਿਨਿਸੇਂਸਜ, ਪੰਨਾ 164-65

'ਚ ਬੈਠ ਗਈ ।[1]

ਜਦੋਂ ਮੀਰਾ ਵਾਪਸ ਪਰਤੀ, ਉਸ ਨੂੰ ਪਤਾ ਲੱਗਿਆ ਕਿ ਇਕ ਨਵੀਂ ਸ਼ਕਤੀ ਨੇ ਉਸ ਵਿਚ ਪ੍ਰਵੇਸ਼ ਕਰ ਲਿਆ ਹੈ, ਇਸ ਲਈ ਉਸ ਨੇ ਆਪਣੇ ਆਪ ਨੂੰ ਈਸ਼ਵਰ ਲਈ ਪੁਨਰ-ਸਮਰਪਿਤ ਕਰ ਦਿੱਤਾ । ਅਗਲੇ ਦਿਨ ਉਸ ਨੇ ਡਾਇਰੀ ਵਿਚ ਇਹ ਯਾਦ ਰਖਣ ਯੋਗ ਸ਼ਬਦ ਲਿਖੇ :

> ਇਸ ਨਾਲ ਕੋਈ ਫਰਕ ਨਹੀਂ ਪੈਂਦਾ ਕਿ ਸੈਂਕੜੇ ਜੀਵ ਸੰਘਣੇ ਅਗਿਆਨ 'ਚ ਫਸੇ ਹੋਏ ਹਨ, ਇਹ, ਜਿਸ ਨੂੰ ਮੈਂ ਕੱਲ ਵੇਖਿਆ, ਧਰਤੀ ਤੇ ਹੈ, ਉਸ ਦੀ ਹਾਜ਼ਰੀ ਹੀ ਇਹ ਸਿੱਧ ਕਰਨ ਲਈ ਕਾਫ਼ੀ ਹੈ ਕਿ ਇਕ ਦਿਨ ਇਹੋ ਜਿਹਾ ਆਵੇਗਾ ਜਦ ਸਾਰਾ ਅੰਧਕਾਰ ਪ੍ਰਕਾਸ਼ 'ਚ ਰੂਪਾਂਤਰਿਤ ਹੋ ਜਾਵੇਗਾ ਅਤੇ ਜਦ ਤੇਰਾ ਸਾਮਰਾਜ ਸਚਮੁੱਚ ਧਰਤੀ ਤੇ ਸਥਾਪਿਤ ਹੋ ਜਾਵੇਗਾ ।[2]

ਇਹ ਅਸਲ ਵਿਚ ਇਕ ਨਵੇਂ ਸਮੇਂ ਦਾ ਸੂਤਰਪਾਤ ਸੀ । ਇਹ ਅਧਿਆਤਮਿਕ ਪੂਰਣਤਾ ਪ੍ਰਾਪਤ ਕਰ ਲੈਣ ਦੇ ਬਾਅਦ ਆਸ਼ਾਵਾਦੀ ਦਾ ਨਵਾਂ ਜਨਮ ਸੀ । ਸ੍ਰੀ ਅਰਵਿੰਦ ਨਾਲ ਮੁਲਾਕਾਤ ਤੋਂ ਕੁਝ ਦਿਨ ਮਗਰੋਂ ਮੀਰਾ ਨੇ ਆਪਣੀ ਡਾਇਰੀ 'ਚ ਲਿਖਿਆ :

> ਮੈਨੂੰ ਇਸ ਤਰ੍ਹਾਂ ਲੱਗਦਾ ਹੈ ਜਿਵੇਂ ਮੈਂ ਇਕ ਨਵੇਂ ਜੀਵਨ 'ਚ ਜਨਮ ਲੈ ਰਹੀ ਹੋਵਾਂ ਅਤੇ ਬੀਤ ਚੁੱਕੇ ਸਮੇਂ ਦੇ ਤਰੀਕੇ ਅਤੇ ਆਦਤਾਂ ਹੁਣ ਕਿਸੇ ਕੰਮ ਦੀਆਂ ਨਹੀਂ ਰਹਿ ਗਈਆਂ । ਹੁਣ ਮੈਨੂੰ ਇੰਜ ਲੱਗਦਾ ਹੈ ਕਿ ਜੋ ਕਦੀ ਪਰਿਣਾਮ ਸੀ ਹੁਣ ਕੇਵਲ ਤਿਆਰੀ ਹੈ ।...ਇਹ ਇਸ ਤਰ੍ਹਾਂ ਹੈ ਜਿਸ ਤਰ੍ਹਾਂ ਮੈਂ ਆਪਣੇ ਅਤੀਤ ਨੂੰ ਆਪਣੀਆਂ ਗਲਤੀਆਂ ਨੂੰ ਅਤੇ ਨਾਲ ਹੀ ਆਪਣੀਆਂ ਪ੍ਰਾਪਤੀਆਂ ਨੂੰ ਪਰੇ ਸੁੱਟ ਦਿੱਤਾ ਹੋਵੇ, ਜਿਵੇਂ ਕਿਸੇ ਨਵੇਂ ਪੈਦਾ ਹੋਏ ਨੂੰ ਸਥਾਨ ਦੇਣ ਲਈ ਇਹ ਸਭ ਸਮਾਪਤ ਹੋ ਗਏ ਹੋਣ । ਇਸ ਨਵੇਂ ਪੈਦਾ ਹੋਏ ਲਈ ਜਿਸ ਦੀ ਹੋਂਦ ਨੇ ਹੁਣ ਨਵਾਂ ਰੂਪ ਗ੍ਰਹਿਣ ਕਰਨਾ ਹੋਵੇ...
>
> ਮੇਰੇ ਦਿਲੋਂ ਜਿਵੇਂ ਅਸੀਮਤ ਕ੍ਰਿਤਘਨਤਾ ਫੁੱਟ ਰਹੀ ਹੋਵੇ । ਇੰਜ ਲੱਗਦਾ ਹੈ ਜਿਵੇਂ ਅਖੀਰ 'ਚ ਮੈਂ ਉਸ ਉੱਦੇਸ਼ ਦੇ ਪ੍ਰਵੇਸ਼ ਦੁਆਰ ਤੇ ਪਹੁੰਚ ਗਈ ਹੋਵਾਂ ਜੋ ਮੈਂ ਬਹੁਤ ਪਹਿਲਾਂ ਨਿਰਧਾਰਿਤ ਕੀਤਾ ਸੀ ।[3]

ਆਉਣ ਵਾਲੀਆਂ ਚੋਣਾਂ 'ਚ ਪਾਲ ਰਿਚਰਡ ਅਸਫ਼ਲ ਰਿਹਾ ਕਿਉਂਕਿ ਨਿਰੰਕੁਸ਼ ਭ੍ਰਿਸ਼ਟਾਚਾਰ ਨੇ ਦੂਸਰੇ ਵਿਰੋਧੀ ਦਾ ਸਾਥ ਦਿੱਤਾ ਸੀ । ਫਿਰ ਵੀ ਰਿਚਰਡ ਨੇ ਦੇ

1. ਦੀ ਫਲੇਮ ਆਫ਼ ਟਰੁੱਥ (1968), ਵੀ. ਕੇ. ਗੋਕਾਰਕ ਅਤੇ ਵੀ. ਮਧੁਸੂਦਨ ਰੇਡੀ ਦੁਆਰਾ ਸੰਪਾਦਿਤ, ਪੰਨਾ 48-49
2. ਪ੍ਰੇਅਰਜ਼ ਐਂਡ ਮੈਡੀਟੇਸ਼ਨਜ਼, ਪੰਨਾ 88-89
3. ਉਹੀ, ਪੰਨਾ 90-91

ਸਾਲ ਮੀਰਾ ਨਾਲ ਪਾਂਡੀਚਰੀ 'ਚ ਰੁਕਣ ਦਾ ਫ਼ੈਸਲਾ ਕੀਤਾ ਅਤੇ ਵੇਦਾਂਤਕ ਯੋਗ ਨੇ ਪ੍ਰਚਾਰ-ਪਸਾਰ ਲਈ ਕੰਮ ਕੀਤਾ। ਇਸ ਤਰ੍ਹਾਂ ਰਾਜਨੀਤੀ ਨੇ ਇਕ ਪਿੱਠ-ਭੂਮੀ ਤਿਆਰ ਕੀਤੀ ਜਿਸ ਤੇ ਰਿਚਰਡ ਜੋੜਾ ਅਤੇ ਸ੍ਰੀ ਅਰਵਿੰਦ ਨੇ ਵੇਦਾਂਤਕ ਯੋਗ ਨੂੰ ਪੂਰਬ ਅਤੇ ਪੱਛਮ 'ਚ ਪ੍ਰਚਾਰ ਵਿਚ ਸਹਿਯੋਗ ਲਈ ਇਕ ਪ੍ਰੋਗਰਾਮ ਬਣਾਇਆ।

ਹਰ ਰੋਜ਼ ਸ਼ਾਮ ਨੂੰ ਉਨ੍ਹਾਂ ਦੀਆਂ ਮੁਲਾਕਾਤਾਂ ਹੁੰਦੀਆਂ, ਰਿਚਰਡ ਜੋੜਾ ਸ੍ਰੀ ਅਰਵਿੰਦ ਦੇ ਘਰ ਮਠਿਆਈ ਲੈ ਕੇ ਆਉਂਦੇ। ਮੀਰਾ ਅਕਸਰ ਸ੍ਰੀ ਅਰਵਿੰਦ ਲਈ ਕੇਕ ਵੀ ਤਿਆਰ ਕਰਦੀ। ਐਤਵਾਰ ਨੂੰ ਸ੍ਰੀ ਅਰਵਿੰਦ ਅਤੇ ਉਨ੍ਹਾਂ ਦੇ ਚੇਲੇ ਰਿਚਰਡ ਪਤੀ-ਪਤਨੀ ਦੇ ਘਰ ਆਉਂਦੇ ਤੇ ਰਾਤ ਦਾ ਭੋਜਨ ਉਥੇ ਹੀ ਕਰਦੇ। ਉਨ੍ਹਾਂ ਦੀ ਇਕ ਨੌਜੁਆਨ ਚੇਲੀ ਅੰਮ੍ਰਿਤਾ ਤਾਂ ਉਨ੍ਹਾਂ ਸ਼ੁਰੂ ਦੇ ਦਿਨਾਂ ਵਿਚ ਹੀ ਮੀਰਾ ਦੇ ਕਵਿੱਤਵ ਤੋਂ ਪ੍ਰਭਾਵਿਤ ਸੀ। ਉਹ ਹਫ਼ਤੇ ਵਿਚ ਦੋ ਵਾਰ ਯੋਗਿਕ ਸਾਧਨਾ ਲਈ ਮਿਲਦੇ। ਅੰਮ੍ਰਿਤਾ ਦੇ ਸ਼ਬਦਾਂ ਅਨੁਸਾਰ :

> ਮੈਂ ਜਦ ਵੀ ਸ੍ਰੀ ਮਾਂ ਕੋਲ ਗਈ, ਮੈਂ ਹਮੇਸ਼ਾਂ ਉਨ੍ਹਾਂ ਨੂੰ ਅਨੰਤ ਸ਼ਕਤੀ ਦੀ ਮੂਰਤੀ ਦੇ ਰੂਪ 'ਚ ਮਹਿਸੂਸ ਕੀਤਾ। ਫਿਰ ਵੀ ਉਨ੍ਹਾਂ ਨੇ ਆਪਣੀ ਸ਼ਕਤੀ ਨੂੰ ਆਪਣੇ ਆਪ 'ਚ ਹੀ ਸਮੇਟੀ ਰਖਿਆ ਸੀ, ਉਹ ਉਸ ਦਾ ਪ੍ਰਦਰਸ਼ਨ ਬਹੁਤ ਘੱਟ ਕਰਦੇ। ਕਈ ਮੌਕਿਆਂ ਤੇ ਉਹ ਮਹਾਨ ਸ਼ਕਤੀ ਬਿਨਾਂ ਕਿਸੇ ਵਿਰੋਧ ਦੇ ਉਨ੍ਹਾਂ ਸਾਹਮਣੇ ਚਮਕਦੀ, ਜਦ ਸਾਡੀ ਅੰਤਰਸੰਗਿਆ ਜਾਗ੍ਰਿਤ ਹੁੰਦੀ ਤਾਂ ਇਸ ਵਿਕੀਰਣ ਨੂੰ ਗ੍ਰਹਿਣ ਕਰਦੀ।[1]

1. ਰੇਮਿਨਿਸੈਂਸਜ, ਪੰਨਾ 180

# 9

# ਸਹਿਯੋਗ

ਆਂਤਰਿਕ ਤੇ ਬਾਹਰੀ ਪ੍ਰਕਾਸ਼ ਦੇ ਇਸ ਵਾਤਾਵਰਣ ਵਿਚ ਮੀਰਾ ਨੇ ਮਨੁੱਖੀ ਅਤੇ ਅਲੌਕਿਕ ਪ੍ਰਕਿਰਤੀ ਦੇ ਰੂਪਾਂਤਰਣ ਦਾ ਮੁਸ਼ਕਿਲ ਕੰਮ ਖੁਸ਼ੀ ਖੁਸ਼ੀ ਆਪਣੇ ਹੱਥਾਂ ਵਿਚ ਲਿਆ। ਇਸ ਵਿਚ ਪਹਿਲਾ ਕਦਮ ਸੀ ਆਪ ਪੂਰਣਤਾ ਹਾਸਲ ਕਰਨੀ। ਇਹ ਉਸ ਨੇ ਪੂਰਣ ਆਤਮ ਸਮਰਪਣ ਦੀ ਮਨੋਸਥਿਤੀ 'ਚ ਕੀਤਾ ਅਤੇ ਆਪਣੀ ਪ੍ਰਸਿੱਧ 'ਰਾਧਾਜ ਪ੍ਰੇਅਰ' ਵਿਚ ਲਿਖਿਆ :

> ਤੂੰ, ਜਿਸ ਨੂੰ ਮੈਂ ਪਹਿਲੀ ਹੀ ਨਜ਼ਰ 'ਚ ਆਪਣੀ ਹੋਂਦ ਦਾ ਸੁਆਮੀ ਅਤੇ ਆਪਣਾ ਈਸ਼ਵਰ ਮੰਨ ਲਿਆ, ਮੇਰੀ ਇਸ ਭੇਂਟ ਨੂੰ ਸਵੀਕਾਰ ਕਰ।
>
> ਮੇਰੇ ਸਾਰੇ ਵਿਚਾਰ, ਸਾਰੀਆਂ ਭਾਵਨਾਵਾਂ, ਮੇਰੇ ਜੀਵਨ ਦੇ ਸਾਰੇ ਪਲ, ਮੇਰੇ ਸਰੀਰ ਦੀਆਂ ਸਾਰੀਆਂ ਕੋਸ਼ਿਕਾਵਾਂ, ਮੇਰੇ ਖੂਨ ਦੀ ਹਰ ਇਕ ਬੂੰਦ ਤੇਰੀ ਹੈ। ਮੈਂ ਹਮੇਸ਼ਾਂ ਤੇ ਪੂਰੀ ਤਰ੍ਹਾਂ ਤੇਰੀ ਹਾਂ, ਤੇਰੀ ਹੀ, ਬਿਨਾਂ ਕਿਸੇ ਰੋਕ ਦੇ। ਤੂੰ ਜਿਸ ਤਰ੍ਹਾਂ ਚਾਹੇਂ ਮੈਂ ਉਸੇ ਤਰ੍ਹਾਂ ਦੀ ਹੋ ਜਾਵਾਂਗੀ। ਜੋ ਵੀ ਤੂੰ ਮੇਰੇ ਲਈ ਚੁਣੇ — ਜੀਵਨ ਜਾਂ ਮੌਤ, ਖੁਸ਼ੀਆਂ ਜਾਂ ਗਮ, ਆਨੰਦ ਜਾਂ ਦੁੱਖ, ਜੋ ਵੀ ਤੈਥੋਂ ਮਿਲੇਗਾ ਉਸ ਦਾ ਸਵਾਗਤ ਹੈ। ਤੇਰੇ ਸਾਰੇ ਉਪਹਾਰ ਮੇਰੇ ਲਈ ਦੈਵੀ ਉਪਹਾਰ ਹੋਣਗੇ ਅਤੇ ਉਨ੍ਹਾਂ ਤੋਂ ਹੀ ਮੈਨੂੰ ਸਭ ਤੋਂ ਉੱਤਮ ਸੁੱਖ ਮਿਲੇਗਾ।

ਮੀਰਾ ਨੇ ਸੰਸਕ੍ਰਿਤ ਤੇ ਬੰਗਾਲੀ ਸਿਖਣੀ ਸ਼ੁਰੂ ਕਰ ਦਿੱਤੀ ਅਤੇ ਕਾਫੀ ਤੇਜ਼ੀ ਨਾਲ ਸਿਖਣ ਲੱਗੀ। ਕਰੈਕਲ ਯਾਤਰਾ ਦੇ ਦੌਰਾਨ ਉਸ ਨੇ ਗੰਦਗੀ ਤੇ ਗਰੀਬੀ ਵੀ ਦੇਖੀ ਪਰ ਕੋਈ ਵੀ ਸਥਿਤੀ ਉਸ ਨੂੰ ਨਿਰਾਸ਼ ਨਾ ਕਰ ਸਕੀ। ਕਰੈਕਲ ਵਿਚ 13 ਅਪ੍ਰੈਲ 1914 ਨੂੰ ਉਸ ਨੇ ਆਪਣੀ ਡਾਇਰੀ 'ਚ ਲਿਖਿਆ : "ਸਭ ਕੁਝ ਸੁੰਦਰ ਸੁਸੰਗਤ ਅਤੇ ਸ਼ਾਂਤ ਹੈ, ਉਸ ਦਾ ਸਭ ਕੁਝ ਪੂਰਾ ਹੈ। ਲਗਾਤਾਰ ਯਾਤਰਾ ਨਵੇਂ ਅਧਿਆਤਮਿਕ ਅਨੁਭਵ ਅਤੇ ਪਾਲ ਦੀ ਚੋਣ ਮੁਹਿੰਮ ਤੋਂ ਪੈਦਾ ਹੋਈ ਬਾਹਰੀ ਅਸ਼ਾਂਤੀ ਨੇ ਮੀਰਾ ਦੀ ਸਿਹਤ ਤੇ ਪ੍ਰਭਾਵ ਪਾਇਆ। ਉਹ ਬੀਮਾਰ ਪੈ ਗਈ ਅਤੇ ਇਸ ਤਰ੍ਹਾਂ ਲੱਗਿਆ

ਜਿਵੇਂ ਮੇਰੀ ਅਧਿਆਤਮਿਕ ਸ਼ਕਤੀ ਨੇ ਹਾਰ ਮੰਨ ਲਈ ਹੈ ਕਿ ਸਰਬ ਸ਼ਕਤੀਮਾਨ ਏਕਤਵ ਨੂੰ ਵੇਖਣ ਲਈ ਮੇਰੀ ਦ੍ਰਿਸ਼ਟੀ ਧੁੰਦਲੀ ਪੈ ਗਈ ਹੈ ।[1]

ਈਸ਼ਵਰ ਦੀ ਕ੍ਰਿਪਾ ਨਾਲ ਉਹ ਜਲਦੀ ਠੀਕ ਹੋ ਗਈ ਅਤੇ ਇਕ ਵਾਰ ਫਿਰ ਉਹ ਆਪਣੇ ਕੰਮ ਲੱਗ ਗਈ। ਧਰਤੀ ਦੇ ਭਗਵਾਨ ਦੇ ਨਾਲ ਆਪਣੇ ਆਪ ਨੂੰ ਮਿਲਾਪ ਕਰਨ 'ਚ ਉਸ ਨੂੰ ਆਪਣੀ ਚੇਤਨਾ 'ਚ ਉਤਾਰਨ ਤੇ ਉਸ ਨੂੰ ਕਈ ਅਲੌਕਿਕ ਅਨੁਭਵ ਹੋਏ। ਉਹ ਆਪਣੇ ਆਪ ਨੂੰ ਕੰਮ ਕਰਨ ਲਈ ਤਿਆਰ ਕਰ ਰਹੀ ਸੀ ਅਤੇ ਦਿਮਾਗ ਵਿਚ ਇਹ ਸਪੱਸ਼ਟ ਸੀ ਕਿ ਉਸ ਨੇ ਕੀ ਕਰਨਾ ਹੈ :

> ਇਹ ਇਕ ਵਾਸਤਵਿਕ ਰਚਨਾਤਮਕ ਕੰਮ ਹੈ ਜੋ ਅਸੀਂ ਕਰਨਾ ਹੈ : ਆਪਣੀ ਸ਼ਕਤੀ ਦੇ ਨਵੇਂ ਕ੍ਰਿਆਕਲਪ ਅਤੇ ਵਿਧੀਆਂ ਦਾ ਨਿਰਮਾਣ ਤਾਂ ਜੋ ਇਹ ਸ਼ਕਤੀ ਹੁਣ ਤੱਕ ਧਰਤੀ ਦੇ ਲੋਕਾਂ ਲਈ ਅਗਿਆਤ ਹੈ, ਆਪਣੀ ਪੂਰਣਤਾ 'ਚ ਕਿਰਿਆਸ਼ੀਲ ਹੋ ਸਕੇ। ਇਹੀ ਕੰਮ ਹੈ ਜਿਸ ਨੂੰ ਆਰੰਭ ਕਰਨ ਲਈ ਮੈਂ ਸਮਰਪਿਤ ਹਾਂ ਕਿਉਂਕਿ, ਹੇ ਈਸ਼ਵਰ, ਇਹ ਉਹੀ ਕੰਮ ਹੈ ਜੋ ਤੂੰ ਮੈਥੋਂ ਕਰਵਾਉਣਾ ਚਾਹੁੰਦਾ ਹੈਂ। ਪਰ ਕਿਉਂਕਿ ਇਸ ਕੰਮ ਲਈ ਤੂੰ ਮੈਨੂੰ ਚੁਣਿਆ ਹੈ, ਇਸ ਲਈ ਤੈਨੂੰ ਮੇਰੇ ਲਈ ਸਾਧਨ ਵੀ ਜੁਟਾਉਣੇ ਚਾਹੀਦੇ ਹਨ...।[2]

ਉਸ ਦੇ ਯਤਨਾਂ ਦਾ ਪਹਿਲਾ ਫਲ ਸੀ ਲਈਡੀ ਨਿਊਵੇਲ (ਨਵੇਂ ਵਿਚਾਰ) ਨਾਂ ਦੀ ਸੰਸਥਾ, ਜਿਸ ਕੋਲ ਆਪਣਾ ਪੜ੍ਹਾਈ ਦਾ ਕਮਰਾ ਅਤੇ ਲਾਇਬ੍ਰੇਰੀ ਸੀ। ਇਸ ਦੇ ਮੈਂਬਰ ਹਰ ਰੋਜ਼ ਆਪਣਾ ਕੁਝ ਸਮਾਂ ਧਿਆਨ ਅਤੇ ਆਤਮ-ਸੰਸਕਾਰ 'ਚ ਬਿਤਾਉਂਦੇ ਸਨ। ਦੂਸਰੇ ਰਿਚਰਡ ਪਤੀ-ਪਤਨੀ ਅਤੇ ਸ੍ਰੀ ਅਰਵਿੰਦ ਨੇ ਆਰੀਆ ਨਾਂ ਦਾ ਇਕ ਮਾਸਿਕ ਪੱਤਰ ਪ੍ਰਕਾਸ਼ਿਤ ਕਰਨ ਦਾ ਫ਼ੈਸਲਾ ਕਰ ਲਿਆ ਸੀ। ਇਸ ਦਾ ਇਕ ਫਰਾਂਸੀਸੀ ਸੰਪਾਦਨ ਵੀ ਹੋਣਾ ਸੀ — ਰੀਵੀਯੂ ਦੇ ਲਾ ਗ੍ਰਾਡੇ ਸਿਨਥੀਜ਼। ਸ੍ਰੀ ਅਰਵਿੰਦ ਨੂੰ ਇਸ ਵਿਚ ਵੇਦ ਅਤੇ ਉਪਨਿਸ਼ਦਾਂ ਦੇ ਆਪਣੇ ਭਾਸ਼ਨਾਂ ਤੇ ਲੇਖ ਅਤੇ ਆਪਣੇ ਸੰਪੂਰਨ ਵਿਸ਼ਵ-ਦਰਸ਼ਨ ਤੇ ਵਿਚਾਰ ਦੇਣੇ ਸਨ। ਪਾਲ ਰਿਚਰਡ ਨੇ ਮਹਾਨ ਸੰਤਾਂ ਅਤੇ ਵਿਚਾਰਕਾਂ ਦੀਆਂ ਬਾਣੀਆਂ ਇਕੱਠੀਆਂ ਕਰਨੀਆਂ ਸਨ। ਮੀਰਾ ਨੇ ਪ੍ਰਬੰਧਕੀ ਕੰਮ ਸੰਭਾਲਣੇ ਸਨ ਤੇ ਪਾਲ ਨੇ ਸ੍ਰੀ ਅਰਵਿੰਦ ਦੇ ਲੇਖ ਫਰਾਂਸੀਸੀ ਭਾਸ਼ਾ 'ਚ ਅਨੁਵਾਦ ਕਰਨ ਵਿਚ ਸਹਾਇਤਾ ਦੇਣੀ ਸੀ। ਛਪਾਈ ਲਈ ਪਾਂਡੀਚਰੀ ਦੀ ਮਾਡਰਨ ਪ੍ਰੈਸ ਚੁਣੀ ਗਈ। ਇਹ ਉਹ ਸਮਾਂ ਸੀ ਜਦ 28 ਜੂਨ 1914 ਨੂੰ ਹੈਪਸਬਰਗ ਦੇ ਸਾਮਰਾਜ ਦੇ ਉਤਰ-ਅਧਿਕਾਰੀ ਦੀ ਹੱਤਿਆ ਕਰਕੇ ਛਿੜੇ ਹੋਏ ਪਹਿਲੇ ਵਿਸ਼ਵ-ਯੁੱਧ ਦੀ ਹਿੰਸਾ ਤੇ ਹਫੜਾ ਦਫੜੀ ਵਿਚ ਸਾਰੀ ਦੁਨੀਆ ਫਸੀ ਹੋਈ ਸੀ। ਇਸੇ ਤਰ੍ਹਾਂ 15 ਅਗਸਤ, 1914 ਨੂੰ ਆਰੀਆ ਅਤੇ ਰੀਵਿਯੂ......ਮਾਨਵਤਾ

---

1. ਉਹੀ, ਪੰਨਾ 135
2. ਪ੍ਰੇਅਰਜ਼ ਐਂਡ ਮੈਡੀਟੇਸ਼ਨਜ਼, ਪੰਨਾ 105

ਤੇ ਸਵੇਰੇ ਦੇ ਪ੍ਰਕਾਸ਼ ਦੀ ਤਰ੍ਹਾਂ ਪ੍ਰਗਟ ਹੋਏ। ਇਨ੍ਹਾਂ ਪੱਤਰਾਂ ਦੇ ਦੂਰ-ਦ੍ਰਿਸ਼ਟੀ ਵਾਲੇ ਉੱਦੇਸ਼ ਜਿਹੜੇ ਆਰੀਆ ਦੇ ਪ੍ਰਵੇਸ਼-ਅੰਕ ਦੇ ਮੁੱਖ ਪੰਨੇ ਤੇ ਦਿਤੇ ਗਏ ਸਨ, ਇਸ ਪ੍ਰਕਾਰ ਹਨ :

1. ਹੋਂਦ ਦੀਆਂ ਉੱਚਤਰ ਸਮੱਸਿਆਵਾਂ ਦਾ ਤਰਤੀਬਵਾਰ ਅਧਿਅਨ।
2. ਮਾਨਵਤਾ ਦੀਆਂ ਵੱਖ ਵੱਖ ਧਾਰਮਿਕ ਪਰੰਪਰਾਵਾਂ ਚਾਹੇ ਉਹ ਪੱਛਮੀ ਹੋਣ ਜਾਂ ਪੂਰਬੀ, ਸੰਗਤੀਕਰਣ ਨਾਲ ਗਿਆਨ ਦੇ ਵਿਸਥਾਰ ਪੂਰਵਕ ਸੰਸਲੇਸ਼ਣ ਦਾ ਰੂਪ। ਇਸ ਦੀ ਪ੍ਰਣਾਲੀ ਯਥਾਰਥਵਾਦ ਦੀ ਹੋਵੇਗੀ ਜੋ ਇਕੱਠਿਆਂ ਹੀ ਯੁਗਤ ਵਾਲੀ ਵੀ ਹੋਵੇਗੀ ਅਤੇ ਗਿਆਨ ਅਤੀਤ ਵੀ ਹੋਵੇਗੀ। ਇਕ ਇਸ ਤਰ੍ਹਾਂ ਦਾ ਯਥਾਰਥਵਾਦ ਜਿਹੜਾ ਉਨ੍ਹਾਂ ਅੰਤਰ-ਗਿਆਨ ਅਨੁਭਵਾਂ ਦੇ ਨਾਲ ਨਾਲ ਬੌਧਿਕ ਅਤੇ ਵਿਗਿਆਨਕ ਅਨੁਸ਼ਾਸਨਾਂ ਦੇ ਏਕੀਕਰਣ ਨਾਲ ਬਣਦਾ ਹੈ।

# 10

# ਫ਼ਰਾਂਸ ਵਾਪਸੀ

ਅਜਿਹਾ ਨਹੀਂ ਸੀ ਕਿ ਰਿਚਰਡ ਪਤੀ-ਪਤਨੀ ਅਤੇ ਸ੍ਰੀ ਅਰਵਿੰਦ ਨੇ ਆਪਣੇ ਆਪ ਨੂੰ ਦਰਸ਼ਨ ਅਤੇ ਅਧਿਆਤਮ ਦੇ ਹਾਥੀ ਦੰਦ ਦੇ ਮੀਨਾਰ 'ਚ ਬੰਦ ਕਰ ਲਿਆ ਸੀ। ਧਰਤੀ ਤੇ ਫੈਲ ਰਹੇ ਤੂਫ਼ਾਨ ਦੀ ਉਨ੍ਹਾਂ ਨੂੰ ਪੂਰੀ ਜਾਣਕਾਰੀ ਸੀ ਅਤੇ ਆਰੀਆ ਅਸਲ 'ਚ ਇਕ ਸੁਰੱਖਿਆ ਸ਼ਸਤਰ ਅਤੇ ਭਵਿੱਖ ਦਾ ਵਿਸ਼ਵਾਸੀ ਸੀ। ਨਿਰਾਸ਼ਾ, ਪ੍ਰਾਰਥਨਾ ਅਤੇ ਆਸ਼ਾ ਦੇ ਉਨ੍ਹਾਂ ਪਲਾਂ ਨੂੰ ਮੀਰਾ ਦੀ ਡਾਇਰੀ ਪ੍ਰਤੀਬਿੰਬਿਤ ਕਰਦੀ ਹੈ :

> ਹੇ ਈਸ਼ਵਰ, ਇਹ ਪ੍ਰਿਥਵੀ ਕਸ਼ਟ 'ਚ ਹੈ ਅਤੇ ਚਿੱਲਾ ਰਹੀ ਹੈ, ਗੜਬੜ ਨੇ ਇਸ ਨੂੰ ਆਪਣਾ ਕਾਰਜ ਖੇਤਰ ਬਣਾ ਲਿਆ ਹੈ। ਅਨ੍ਹੇਰਾ ਏਨਾ ਸੰਘਣਾ ਹੋ ਗਿਆ ਹੈ ਕਿ ਹੁਣ ਤੂੰ ਹੀ ਇਸ ਨੂੰ ਸਮਾਪਤ ਕਰ ਸਕਦਾ ਹੈਂ। ਆ ਅਤੇ ਆਪਣੀ ਹੋਂਦ ਦਾ ਸਬੂਤ ਦੇ ਤਾਂ ਜੋ ਮੇਰਾ ਕੰਮ ਪੂਰਾ ਹੋ ਸਕੇ।[1]

ਪਰ ਇਸ ਘਾਤਕ ਤੂਫ਼ਾਨ ਵਿਚ ਵੀ ਮੀਰਾ ਰਚਨਾਤਮਕ ਕੰਮਾਂ ਨਾਲ ਸਾਹਮਣਾ ਕਰਦੀ ਹੈ :

> ਇਸ ਕਠਿਨ ਗੜਬੜ ਅਤੇ ਭਿਆਨਕ ਵਿਨਾਸ਼ ਵਿਚ ਵੀ ਨਵੇਂ ਬੀਜ ਆਰੋਪਣ ਲਈ ਆਧਾਰ ਨੂੰ ਤਿਆਰ ਕਰਦੇ ਹੋਏ ਉਸ ਮਹਾਨ ਸ਼ਕਤੀ ਨੂੰ ਕੰਮ ਕਰਦੇ ਹੋਏ ਵੇਖਿਆ ਜਾ ਸਕਦਾ ਹੈ। ਇਹ ਫ਼ਸਲ ਅੰਨ ਦੇ ਕੀਮਤੀ ਸਿੱਟਿਆਂ ਦੇ ਰੂਪ ਵਿਚ ਵਧੇਗੀ ਅਤੇ ਦੁਨੀਆਂ ਨੂੰ ਇਕ ਨਵੀਂ ਜਾਤੀ ਦੀ ਲਹਿਲਹਾਉਂਦੀ ਫ਼ਸਲ ਦੇਵੇਗੀ...ਇਹ ਦ੍ਰਿਸ਼ਟੀ ਸਪੱਸ਼ਟ ਅਤੇ ਸੁਨਿਸ਼ਚਿਤ ਹੈ।[2]

ਮੀਰਾ ਕੋਲ ਚੇਤਨਾ ਦੇ ਬਿੰਦੂਆਂ ਦੀ ਵੀ ਇਕ ਦ੍ਰਿਸ਼ਟੀ ਸੀ, ਕੁਝ ਸਾਫ਼ ਕੁਝ ਧੁੰਦਲੀ, ਜਿਨ੍ਹਾਂ ਵਿਚ ਦੁਨੀਆਂ ਦੀ ਸਾਰੀ ਦੁਰਦਸ਼ਾ ਤੇ ਸੰਘਰਸ਼ ਭਰੇ ਸਨ, ਪਰ ਉਹ

---

1. ਉਹੀ, ਪੰਨਾ 180
2. ਉਹੀ, ਪੰਨਾ 182-83

ਨਿਸ਼ਚਿਤ ਸੀ ਕਿ ਉਸ ਦਾ ਸ੍ਰੀ ਅਰਵਿੰਦ ਨਾਲ ਸਹਿਯੋਗ ਮਨੁੱਖ ਲਈ ਇਕ ਨਵਾਂ ਜੀਵਨ ਆਰੰਭ ਕਰੇਗਾ :

> ਸਾਡੀ ਇਹ ਬੜੀ ਤੀਬਰ ਇੱਛਾ ਸੀ ਕਿ ਇਨ੍ਹਾਂ...ਤੱਤਾਂ ਵਿਚਕਾਰ ਇਕ ਪਰਿਵਰਤਨਸ਼ੀਲ ਸ਼ਕਤੀ, ਦੈਵੀ ਪਿਆਰ ਦੀ ਜੋਤ ਨੂੰ ਪ੍ਰਗਟ ਕਰਵਾਇਆ ਜਾਵੇ...ਅਤੇ ਅਸੀਂ ਜਾਣਦੇ ਸੀ ਕਿ ਇਸ ਨਾਲ ਧਰਤੀ ਦੀ ਰੱਖਿਆ ਹੋ ਜਾਵੇਗੀ ।[1]

ਮੀਰਾ ਦੀ ਤਾਂਤ੍ਰਿਕ ਗ੍ਰਹਿਣਸ਼ੀਲਤਾ ਨੇ ਉਸੇ ਦੁਨੀਆਂ 'ਚ ਵਾਪਰਨ ਵਾਲੀਆਂ ਘਟਨਾਵਾਂ ਦੀ ਜਾਣਕਾਰੀ ਪ੍ਰਾਪਤ ਕਰਨ ਵਾਲਾ ਗ੍ਰਾਹਕ ਉਪਕਰਣ ਬਣਾ ਦਿੱਤਾ ਸੀ । ਕਿਸੇ ਵੀ ਘਟਨਾ ਦੇ ਵਾਪਰਨ ਤੋਂ ਪਹਿਲਾਂ ਹੀ ਉਹ ਉਸ ਨੂੰ 'ਵੇਖ' ਸਕਦੀ ਸੀ । ਜਿਸ ਤਰ੍ਹਾਂ ਉਸ ਨੇ ਪੈਰਿਸ ਦੇ ਖ਼ਤਰੇ ਨੂੰ ਸਤੰਬਰ, 1914 'ਚ ਹੀ ਵੇਖ ਲਿਆ ਸੀ । ਹੁਣ ਇਹ ਸਪੱਸ਼ਟ ਹੋ ਗਿਆ ਸੀ ਕਿ ਉਸ ਨੇ ਫਰਾਂਸ ਵਾਪਸ ਜਾਣਾ ਸੀ, ਕਿਉਂਕਿ ਪਾਲ ਨੇ ਉਥੇ ਸੁਰੱਖਿਆ ਸੈਨਾ 'ਚ ਸ਼ਾਮਿਲ ਹੋਣਾ ਸੀ । ਇਸ ਦਾ ਮਤਲਬ ਸੀ ਕਿ ਫਰਾਂਸੀਸੀ 'ਚ ਨਿਕਲਣ ਵਾਲੇ ਅਖ਼ਬਾਰ ਰੀਵਿਯੂ ਦੇ ਲਾ ਗ੍ਰਾਂਡੇ ਸਿੰਥੀਜ਼ ਦਾ ਬੰਦ ਹੋਣਾ । ਆਰੀਆ ਦੇ ਪ੍ਰਕਾਸ਼ਨ ਨੂੰ ਵੀ ਕਾਫ਼ੀ ਕਠਿਨਾਈਆਂ ਦਾ ਸਾਹਮਣਾ ਕਰਨਾ ਪਿਆ । ਰੀਵਿਯੂ ਦੇ ਭਾਵੇਂ ਅਜੇ ਤੱਕ ਸੱਤ ਅੰਕ ਹੀ ਪ੍ਰਕਾਸ਼ਿਤ ਹੋਏ ਸਨ ਪਰ ਉਸ ਨੇ ਫਰਾਂਸੀਸੀ ਬੁੱਧੀਜੀਵੀਆਂ ਤੇ ਕਾਫ਼ੀ ਪ੍ਰਭਾਵ ਪਾਇਆ, ਵਿਸ਼ੇਸ਼ ਰੂਪ 'ਚ ਸ੍ਰੀ ਅਰਵਿੰਦ ਦੇ ਅਨੁਵਾਦ ਦੇ ਕਾਰਨ । ਸ੍ਰੀ ਅਰਵਿੰਦ ਦਾ ਆਪਣਾ ਸੰਦੇਸ਼ ਇਕ ਸੰਵਾਦਦਾਤਾ ਨੂੰ ਦੱਸਿਆ, ਜਿਹੜਾ ਪ੍ਰੇਰਣਾਦਾਇਕ ਵੀ ਸੀ ਅਤੇ ਉਸੇ ਵੇਲੇ ਸਾਹਮਣੇ ਆਉਣ ਵਾਲਾ ਵੀ :

> ਮੇਰੀ ਵਰਤਮਾਨ ਸਿੱਖਿਆ ਇਹ ਹੈ ਕਿ ਵਿਸ਼ਵ ਇਕ ਨਵੀਂ ਉੱਨਤੀ, ਇਕ ਨਵੇਂ ਵਿਕਾਸ ਦੀ ਤਿਆਰੀ ਕਰ ਰਿਹਾ ਹੈ । ਜੋ ਵੀ ਜਾਤੀ ਅਤੇ ਜਿਹੜਾ ਵੀ ਦੇਸ਼ ਇਸ ਨਵੇਂ ਵਿਕਾਸ ਦੀ ਦਿਸ਼ਾ ਪ੍ਰਾਪਤ ਕਰ ਲਵੇਗਾ ਅਤੇ ਪੂਰਾ ਕਰੇਗਾ । ਆਰੀਆ ਵਿਚ ਮੈਂ, ਜਿਨ੍ਹਾਂ ਵੀ ਸਮਝਦਾ ਹਾਂ, ਉਹ ਵਿਚਾਰ ਦਿਤੇ ਹਨ ਜਿਨ੍ਹਾਂ ਤੇ ਇਹ ਨਵਾਂ ਵਿਕਾਸ ਆਧਾਰਿਤ ਹੋਵੇਗਾ ਅਤੇ ਜੋਗ ਦੀਆਂ ਵਿਧੀਆਂ ਦਿੱਤੀਆਂ ਹਨ ਜਿਸ ਨਾਲ ਇਸ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ ।[2]

ਰਿਚਰਡ ਪਤੀ-ਪਤਨੀ ਦੇ ਚਲੇ ਜਾਣ ਦੇ ਬਾਅਦ ਸ੍ਰੀ ਅਰਵਿੰਦ ਨੂੰ ਆਰੀਆ ਦੇ 64 ਸਫ਼ਿਆਂ ਦੁਆਰਾ ਆਪਣਾ ਸੰਦੇਸ਼ ਭੇਜਣ ਦੀ ਪੂਰੀ ਜ਼ਿੰਮੇਵਾਰੀ ਆਪਣੇ ਤੇ ਲੈਣੀ ਪਈ । ਫਿਰ ਵੀ ਸ੍ਰੀ ਅਰਵਿੰਦ ਆਪਣਾ ਇਹ ਕੰਮ ਨਿਰਵਿਘਨ ਵਿਧੀ ਰਾਹੀਂ ਕਰ ਰਹੇ ਸਨ ਕਿਉਂਕਿ ਮੀਰਾ ਦੇ ਭਰਾ ਦਾ ਫ਼ਰਾਂਸੀਸੀ ਸਰਕਾਰ 'ਚ ਕਾਫ਼ੀ ਪ੍ਰਭਾਵ

---

1. ਉਹੀ, ਪੰਨਾ 184-85
2, ਸ਼ਤਾਬਦੀ ਸੰਸਕਰਣ, ਖੰਡ 27, ਪੰਨਾ 475

ਸੀ ਅਤੇ ਉਸ ਨੇ ਅਰਵਿੰਦ ਦੇ ਹਿੱਤਾਂ ਦੀ ਕਾਫ਼ੀ ਰੱਖਿਆ ਕੀਤੀ ।

21 ਫਰਵਰੀ 1915 ਨੂੰ ਆਪਣਾ 37ਵਾਂ ਜਨਮ ਦਿਨ ਮਨਾਉਣ ਦੇ ਬਾਅਦ ਅਗਲੇ ਦਿਨ ਮੀਰਾ ਕਾਮੋ-ਮਾਰੂ ਜਹਾਜ਼ ਤੇ ਚੜ੍ਹ ਕੇ ਫ਼ਰਾਂਸ ਰਵਾਨਾ ਹੋ ਗਈ । ਪਾਂਡੀਚਰੀ ਦੇ ਅਧਿਆਤਮਿਕ ਉਲਾਸ ਅਤੇ ਉਦੇਸ਼ ਪੂਰਵਕ ਕੀਤੇ ਜਾਣ ਵਾਲੇ ਕਾਰਜਾਂ ਨਾਲੋਂ ਪਹਿਲੇ ਵਿਸ਼ਵ ਯੁੱਧ ਦੇ ਵਿਨਾਸ਼ਕਾਰੀ ਤੂਫ਼ਾਨ ਵਿਚ ਚਲੇ ਜਾਣ ਤੇ ਮੀਰਾ ਦੇ ਮਾਰਗ ਤੇ ਕੁਝ ਬੱਦਲ ਛਾ ਗਏ :

> ਇਕਾਂਤ, ਇਕ ਭਿਆਨਕ ਸੰਘਣੀ ਇਕਾਂਤ ਅਤੇ ਹਮੇਸ਼ਾਂ ਇਸ ਤੀਬਰ ਪ੍ਰਭਾਵ ਵਿਚ ਕਿ ਮੈਂ ਅਨ੍ਹੇਰੇ ਦੇ ਨਰਕ 'ਚ ਸਿਰ ਤੱਕ ਡੁੱਬੀ ਹੋਈ ਹਾਂ ।... ਕਈ ਵਾਰ...ਮੈਂ ਇਕ ਉਦਾਸੀ ਅਤੇ ਸ਼ਾਂਤੀ ਆਪਣੇ ਉਤੇ ਲੈ ਕੇ ਆਪਣੇ ਆਪ ਨੂੰ ਡੁੱਬਣੋਂ ਰੋਕ ਨਹੀਂ ਸਕੀ ਅਤੇ ਅੰਦਰਲੇ ਮਾਲਕ ਨਾਲ ਹੋਣ ਵਾਲੀ ਮੌਨ ਸਲਾਹ ਇਕ ਪਲ ਲਈ, ਇਕ ਆਦਰਪੂਰਣ ਯਾਤਰਾ 'ਚ ਬਦਲ ਜਾਂਦੀ, "ਐ ਪਰਮਾਤਮਾ, ਮੈਂ ਤੇਰਾ ਕੀ ਵਿਗਾੜਿਆ ਹੈ ਜੋ ਤੁਸਾਂ ਮੈਨੂੰ ਇਸ ਅਨ੍ਹੇਰੀ ਰਾਤ 'ਚ ਸੁੱਟ ਦਿੱਤਾ ਹੈ ?"[1]

ਭਾਵੇਂ "ਸਾਰੀਆਂ ਅਧਿਆਤਮਿਕ ਖੁਸ਼ੀਆਂ ਤੋਂ ਇਹ ਨਿਰਵਸਨ" ਫਿਲਹਾਲ ਜਾਰੀ ਰਹਿਣਾ ਸੀ, ਫਿਰ ਵੀ ਉਨ੍ਹਾਂ ਨੇ ਆਪਣੇ ਆਪ ਨੂੰ ਟੁੱਟਿਆ ਹੋਇਆ ਮਹਿਸੂਸ ਨਹੀਂ ਹੋਣ ਦਿੱਤਾ । ਇਕ ਅਧਿਆਤਮਿਕ ਸ਼ਕਤੀ ਦੇ ਪ੍ਰਵੇਸ਼ ਨਾਲ ਉਸ ਦੇ ਅੰਦਰ ਇਕ ਵਿਦਰੋਹੀ ਸਥਿਤੀ ਦਾ ਸੰਚਾਰ ਹੋ ਗਿਆ ਸੀ :

> ...ਇਸ ਸੰਸਾਰ ਤੋਂ ਬਾਹਰ ਉਡਾਰੀ ਦੀ ਲੋੜ ਨਹੀਂ, ਭਲੇ ਹੀ ਸਾਰੀ ਦੈਵੀ ਮਦਦ ਵੀ ਪਿਛਾਂਹ ਹਟ ਗਈ ਲਗਦੀ ਹੈ ਫਿਰ ਵੀ ਇਸ ਅੰਧਕਾਰ ਅਤੇ ਘਿਨੌਣਾਪਨ ਦੇ ਭਾਰ ਨੂੰ ਸਮਾਪਤ ਕਰਨਾ ਹੀ ਪਵੇਗਾ । ਮੈਨੂੰ ਅੱਧੀ ਰਾਤ 'ਚ ਰਹਿਣਾ ਹੀ ਪਵੇਗਾ ਅਤੇ ਚਲਦੇ ਰਹਿਣਾ ਪਵੇਗਾ ਬਿਨਾਂ ਅੰਦਰ ਦੇ ਦਿਸ਼ਾ ਗਿਆਨ ਜਾਂ ਪ੍ਰਕਾਸ਼ ਸਤੰਭ ਦੇ ਵੀ—ਬਿਨਾਂ ਪ੍ਰਕਾਸ਼ ਜਾਂ ਮਾਰਗ ਦਰਸ਼ਕ ਦੇ ਵੀ ।[2]

---

1. ਪ੍ਰੇਅਰਜ਼ ਐਂਡ ਮੈਡੀਟੇਸ਼ਨਜ਼, ਪੰਨਾ 225-26
2. ਉਹੀ, ਪੰਨਾ 229

# 11

# ਵੈਦਿਕ ਅਨੁਭਵ

ਆਪਣੇ ਵਿਸ਼ਿਸ਼ਟ ਅਧਿਆਤਮਿਕ ਬਲ ਨਾਲ ਮੀਰਾ ਨੇ ਮਜ਼ਬੂਤ ਫਰਾਂਸ ਦੀ ਵਾਸਤਵਿਕਤਾ ਨੂੰ ਚੁਣੌਤੀ ਦਿਤੀ ਅਤੇ ਗੰਭੀਰ ਰੂਪ 'ਚ ਬੀਮਾਰ ਪੈਣ ਦੇ ਬਾਅਦ ਸਿਹਤ ਦੇ ਲਾਭ ਖਾਤਰ ਕੁਝ ਸਮੇਂ ਤਕ ਲੁਨੈਲ 'ਚ ਠਹਿਰੀ। ਸਮੁੰਦਰ ਦੇ ਲਾਗੇ ਸਿਹਤ ਵਰਧਕ ਦਿਹਾਤੀ ਇਲਾਕੇ 'ਚ ਮੀਰਾ ਨੂੰ ਕਾਫ਼ੀ ਆਰਾਮ ਮਿਲਿਆ। ਜੁਲਾਈ 1915 ਦੇ ਅੰਤ ਤਕ ਮੀਰਾ ਮਾਰਸਿਲਾਰਗ ਪਹੁੰਚ ਗਈ ਸੀ। ਲੜਾਈ ਵੱਧਦੀ ਹੀ ਜਾ ਰਹੀ ਸੀ ਅਤੇ ਭਿਆਨਕ ਢੰਗ ਨਾਲ ਮਾਨਵ ਜੀਵਨ ਨੂੰ ਨਸ਼ਟ ਕੀਤਾ ਜਾ ਰਿਹਾ ਸੀ। ਇਸ ਤੇ ਵੀ ਮੀਰਾ ਦੀ ਆਸ਼ਾ ਰੂਪੀ ਅਧਿਆਤਮਿਕ ਪਤਾਕਾ ਠਹਿਰਾਉਂਦੀ ਰਹੀ, ਜਿਸ ਦਾ ਕਾਰਨ ਸੀ ਸ੍ਰੀ ਅਰਵਿੰਦ ਨਾਲ ਉਸ ਦਾ ਪੱਤਰ-ਵਿਵਹਾਰ।

ਆਪਣੇ ਵਿਸ਼ਿਸ਼ਟ ਧਿਆਨ ਵਿਚ ਉਨ੍ਹਾਂ ਨੇ ਸ੍ਰੀ ਅਰਵਿੰਦ ਨੂੰ ਸਲਾਹ ਦਿਤੀ ਕਿ ਉਨ੍ਹਾਂ ਅਫ਼ਰੀਕਾ ਜਾਂ ਅਮਰੀਕਾ ਜਾ ਕੇ ਬਰਤਾਨਵੀ ਪੁਲਿਸ ਦੀ ਪਹੁੰਚ ਤੋਂ ਦੂਰ ਚਲੇ ਜਾਣਾ ਚਾਹੀਦਾ ਹੈ, ਸ੍ਰੀ ਅਰਵਿੰਦ ਨੇ 6 ਮਈ 1915 ਨੂੰ ਜੁਆਬ ਦਿਤਾ ਸੀ :

> ਪੂਰਾ ਵਿਸ਼ਵ ਇਸ ਸਮੇਂ ਇਕ ਹੀ ਕਾਨੂੰਨ ਅਤੇ ਇਕ ਹੀ ਧੜਕਨ ਦੇ ਪ੍ਰਤਿ ਉਤਰਾਂ ਦੁਆਰਾ ਚਲਦਾ ਹੈ ਅਤੇ ਮੈਨੂੰ ਸ਼ੱਕ ਹੈ ਕਿ ਸ਼ਾਇਦ ਕਿਧਰੇ ਵੀ ਏਹੋ ਜਿਹਾ ਸਥਾਨ ਨਹੀਂ ਹੈ ਜਿਥੇ ਇਹ ਸੰਘਰਸ਼ ਸਾਡਾ ਪਿੱਛਾ ਨਾ ਕਰ ਰਿਹਾ ਹੋਵੇ। ਕਿਸੇ ਵੀ ਦਸ਼ਾ 'ਚ ਮੇਰੀ ਕਿਸਮਤ 'ਚ ਇਸ ਤੋਂ ਵਧੇਰੇ ਵਾਸਤਵਿਕ ਮੁਕਤੀ ਨਹੀਂ ਹੈ। ਮੈਨੂੰ ਹੁਣ ਤਕ ਵਿਸ਼ਵ ਦੇ ਸੰਪਰਕ 'ਚ ਰਹਿਣਾ ਹੀ ਚਾਹੀਦਾ ਹੈ ਜਦ ਤਕ ਜਾਂ ਤਾਂ ਮੈਂ ਵਿਰੋਧੀ ਪ੍ਰਸਥਿਤੀਆਂ ਨੂੰ ਕਾਬ ਨਾ ਕਰ ਲਵਾਂ ਜਾਂ ਫਿਰ ਜਦ ਤੱਕ ਮੇਰੇ ਭਾਗਾਂ 'ਚ ਅਧਿਆਤਮਿਕ ਅਤੇ ਭੌਤਕ ਦੇ ਦਰਮਿਆਨ ਸੰਘਰਸ਼ ਨੂੰ ਜਾਰੀ ਰਖਣਾ ਲਿਖਿਆ ਹੈ, ਇਸਨੂੰ ਜਾਰੀ ਰੱਖਾਂ...।[1]

ਅਕਤੂਬਰ 'ਚ ਪੈਰਿਸ ਵਾਪਸ ਪਹੁੰਚ ਕੇ ਮੀਰਾ ਨੇ ਆਪਣੇ ਅੰਦਰ ਵਸਤੂ ਤੇ

---

1. ਸ਼ਤਾਬਦੀ ਸੰਸਕਰਣ, ਖੰਡ 26, ਪੰਨਾ 424

ਅਧਿਆਤਮਿਕ ਸ਼ਕਤੀਆਂ 'ਚ ਸੰਘਰਸ਼ ਨੂੰ ਅਨੁਭਵ ਕੀਤਾ । ਇਕ ਪਾਸੇ ਜਿਥੇ ਸ਼ਕਤੀ 'ਚ ਮਨੁੱਖ ਦੀ...ਅਤੇ ਆਡੰਬਰਪੂਰਣ ਮੁਦਰਾਵਾਂ ਨਾਲ ਮੀਰਾ ਬੇਚੈਨ ਰਹੀ । ਉਥੇ ਦੂਸਰੇ ਪਾਸੇ ਆਮ ਆਦਮੀ ਦੇ ਦੁੱਖਾਂ ਨੇ ਉਸ ਨੂੰ ਬਹੁਤ ਪ੍ਰਭਾਵਿਤ ਕੀਤਾ :

> ਹੇ ਮਾਲਕ, ਇਹ ਦੁਖੀ ਸੰਸਾਰ ਆਪਣੀ ਮੂਕ ਸੂਚਨਾ ਨਾਲ ਤੇਰੇ ਸਾਹਮਣੇ ...ਕਰਦਾ ਹੈ । ਇਹ ਭੈਭੀਤ ਉਪਾਦਾਨ ਤੇਰੇ ਪੈਰਾਂ ਨਾਲ ਚਿਪਕ ਕੇ ਬੈਠਾ ਹੈ, ਇਹ ਅੰਤਿਮ ਹੈ ; ਇਸ ਦੀ ਆਤਮਾ ਵੰਚਿਤ ਹੈ...ਅੰਤਿਮ ਯੰਤਰਵਾ ਵਿਚ ਕਿਸੇ ਦੀ ਚੀਖ ਵਰਗੀ ਉਸ ਦੀ ਪ੍ਰਾਰਥਨਾ ਉੱਚੀ ਆਵਾਜ਼ ਉਠ ਰਹੀ ਹੈ ਕਿਉਂਕਿ ਜੋ ਸਮਾਪਤ ਹੋ ਰਿਹਾ ਹੈ, ਭਰਮ ਵਸ ਹੋ ਕੇ ਤੇਰੇ ਵਿਚ ਫਿਰ ਤੋਂ ਜੀਣ ਦੀ ਸੰਭਾਵਨਾ ਦਾ ਅਨੁਭਵ ਕਰਨ ਲੱਗਦਾ ਹੈ । ਇਹ ਧਰਤੀ ਆਡੰਬਰਪੂਰਣ ਅਵਸਾਦ ਵਿਚ ਤੇਰੇ ਹੁਕਮ ਦਾ ਇੰਤਜ਼ਾਰ ਕਰਦੀ ਹੈ । ਸੁਣ, ਸੁਣ, ਇਸ ਦੀ ਆਵਾਜ਼ ਤੈਨੂੰ ਪ੍ਰਾਰਥਨਾ ਕਰਦੀ ਹੈ ਅਤੇ ਮੰਗ ਕਰਦੀ ਹੈ...।[1]

ਮੀਰਾ ਦੀ ਚੇਤਨਾ ਨੇ ਮਾਨਵਤਾ ਦੇ ਦੁੱਖਾਂ ਨਾਲ ਆਪਣੇ ਆਪ ਨੂੰ ਇਸ ਹੱਦ ਤਕ ਇਕਮਿਕ ਕਰ ਦਿਤਾ ਸੀ ਕਿ ਅਕਸਰ ਉਹ ਮਿਲਣ ਦੇ ਪਲਾਂ ਤੇ ਪਹੁੰਚ ਜਾਂਦੀ । ਇਕ ਵਾਰ ਪੈਰਿਸ ਦੇ ਇਕ ਘਰ, "ਐਨ ਅਤਾਲਾਏ, ਵੱਡੇ ਬਗੀਚੇ ਵਾਲਾ ਇਕ ਮੰਡਪ" ਵਿਚ ਸ਼ਾਮ ਨੂੰ ਉਨ੍ਹਾਂ ਅਚਾਨਕ ਅਨੁਭਵ ਕੀਤਾ ਕਿ ਉਹ ਧਰਤੀ ਹੈ ਅਤੇ ਕੋਈ ਵੀ ਚੀਜ਼ ਉਸ ਨੂੰ ਪ੍ਰਿਥਵੀ-ਚੇਤਨਾ ਤੋਂ ਵੱਖ ਨਹੀਂ ਕਰ ਸਕੀ । ਜਦ ਇਸ ਭੇਦ ਭਰੇ ਅਨੁਭਵ ਦੇ ਬਾਰੇ ਉਨ੍ਹਾਂ ਨੇ ਸ੍ਰੀ ਅਰਵਿੰਦ ਨੂੰ ਲਿਖਿਆ ਤਾਂ ਉਨ੍ਹਾਂ ਨੇ 31 ਦਸੰਬਰ 1915 ਨੂੰ ਉੱਤਰ ਦਿੱਤਾ ਸੀ :

> ਜਿਸ ਅਨੁਭਵ ਦਾ ਵਰਣਨ ਤੁਸਾਂ ਕੀਤਾ ਹੈ ਉਹ ਅਸਲ 'ਚ ਵੈਦਿਕ ਅਨੁਭਵ ਹੈ ਭਾਵੇਂ ਇਸ ਨੂੰ ਯੋਗ ਦੀ ਆਧੁਨਿਕ ਪ੍ਰਣਾਲੀ ਦੁਆਰਾ ਜੋ ਆਪਣੇ ਆਪ ਨੂੰ ਯੋਗਿਕ ਕਹਿੰਦੇ ਹਨ, ਆਸਾਨੀ ਨਾਲ ਵਰਣਿਤ ਨਹੀਂ ਕੀਤਾ ਜਾ ਸਕਦਾ । ਇਹ ਵੇਦ ਤੇ ਪੁਰਾਣ ਦੀ "ਪ੍ਰਿਥਵੀ" ਦਾ ਦੈਵੀ ਸਾਰ ਤੱਤ੍ਵ ਨਾਲ ਮੇਲ ਹੈ । ਇਹ ਪ੍ਰਿਥਵੀ, ਸਾਡੀ ਪ੍ਰਿਥਵੀ ਭਾਵੇਂ ਭੌਤਿਕ ਜਗਤ ਤੋਂ ਉਪਰ ਦੱਸੀ ਗਈ ਹੈ ਇਹ ਚੇਤਨਾ ਹੈ ਜਿਸ ਦੇ ਇਹ ਜਗਤ ਅਤੇ ਸਰੀਰ ਪ੍ਰਤਿਬਿੰਬਿਤ ਹਨ ।[2]

ਸਰੀਰ ਦੇ ਕੰਬਣ ਤੋਂ ਕੁਝ ਦੇਰ ਲਈ ਮੀਰਾ ਵੀ ਅਸਥਿਰ ਹੋ ਗਈ ਭਾਵੇਂ ਇਸ ਭੌਤਿਕ ਅਸਥਿਰਤਾ ਦੇ ਸੀਮਿਤ ਕਾਰਨਾਂ ਤੋਂ ਵੱਖ ਪ੍ਰਿਥਵੀ ਦਾ ਇਕ ਭਾਗ ਬਣ ਗਈ ਸੀ । ਫਿਰ ਉਨ੍ਹਾਂ ਨੂੰ ਖੁਸ਼ੀ ਭਰਪੂਰ ਪੁਲਾੜ ਵਿਚ ਦੈਵੀ ਮਾਂ ਦੁਆਰਾ ਝੁਲਾਏ ਜਾਣ ਦਾ ਅਨੁਭਵ ਹੋਇਆ । ਇੰਜ ਲੱਗ ਰਿਹਾ ਸੀ ਜਿਵੇਂ ਸੰਪੂਰਣ ਸ੍ਰਿਸ਼ਟੀ ਉਨ੍ਹਾਂ 'ਚ ਸ਼ਾਮਲ

---

1. ਪ੍ਰੇਅਰਜ਼ ਐਂਡ ਮੈਡੀਟੇਸ਼ਨਜ਼, ਪੰਨਾ 240
2. ਸ਼ਤਾਬਦੀ ਸੰਸਕਰਣ, ਖੰਡ 25, ਪੰਨਾ 384

ਸੀ। ਪ੍ਰਿਥਵੀ ਨੂੰ ਧਾਰਨ ਕਰਨ ਵਾਲਾ ਇਹ ਸਰੀਰ ਤਦ ਸ਼ੇਸ਼ਨਾਗ ਦੇ ਫਨ ਤੇ ਸਥਿਤ ਅਤਿ ਮਾਨਵੀ ਤੱਤ ਤਕ ਪਹੁੰਚ ਗਿਆ ਸੀ। ਸ਼ੇਸ਼ਨਾਗ ਤੋਂ ਬ੍ਰਹਿਮੰਡ ਨੂੰ, ਜਿਵੇਂ ਉਨ੍ਹਾਂ ਨੂੰ ਆਪਣੀ ਕੁੰਡਲੀ ਵਿਚ ਘੇਰੀ ਬੈਠਾ ਸੀ। ਅਖ਼ੀਰ ਤੇ ਉਪਰ ਰੱਬ ਅਤੇ ਹੇਠਾਂ ਉਹ ਪ੍ਰਕਾਸ਼ ਦੀ ਇਕ ਮਾਤਰ ਸੱਤ੍ਹਾ ਵਿਚ ਲੀਨ ਹੋ ਗਏ। ਈਸ਼ਵਰ ਦੇ ਨਾਲ ਸੰਖੇਪ ਮਿਲਣ ਦੇ ਬਾਅਦ ਮੀਰਾ ਬਿਨਾ ਕਿਸੇ ਯਤਨ ਦੇ ਪ੍ਰਿਥਵੀ ਦੀ ਚੇਤਨਾ 'ਚ ਵਾਪਸ ਆ ਗਈ।

# 12

# ਜਾਪਾਨ

ਫਰਾਂਸ 'ਚ ਇਕ ਸਾਲ ਰਹਿਣ ਤੋਂ ਬਾਅਦ ਪਾਲ ਤੇ ਮੀਰਾ ਜਾਪਾਨ ਚਲੇ ਗਏ ਕਿਉਂਕਿ ਉਥੇ ਪਾਲ ਨੂੰ ਆਪਣੇ ਕੁਝ ਧਾਰਮਿਕ ਕੰਮ ਨਿਪਟਾਉਣੇ ਸਨ ਫਿਰ ਵੀ ਸ੍ਰੀ ਅਰਵਿੰਦ ਨਾਲ ਉਨ੍ਹਾਂ ਨੇ ਸੰਪਰਕ ਬਣਾਈ ਰਖਿਆ। ਆਰੀਆ ਅਤੇ ਮੀਰਾ ਨੇ ਈਮਾਨਦਾਰ ਅਤੇ ਸ਼ਕਤੀਸ਼ਾਲੀ ਰੋਜ਼ਗਾਰ ਨੂੰ ਪ੍ਰੇਰਣਾ ਦੇਣ ਲਈ "ਆਰੀਅਨ ਸਟੋਰਜ਼" ਖੋਲ੍ਹਣ ਵਿਚ ਪਾਂਡੀਚਰੀ ਦੇ ਆਪਣੇ ਨੌਜੁਆਨ ਦੋਸਤਾਂ ਦੀ ਸਹਾਇਤਾ ਕੀਤੀ। ਅਪ੍ਰੈਲ 1916 ਨੂੰ ਟੋਕੀਉ ਪਹੁੰਚਣ ਤੋਂ ਪਹਿਲਾਂ ਹੀ ਮੀਰਾ ਨੇ ਮੰਤ੍ਰ-ਦ੍ਰਿਸ਼ਟੀ ਨਾਲ ਜਾਪਾਨ ਦੇ ਬਿਰੰਗੇ ਭੂ-ਭਾਗ ਅਤੇ ਪ੍ਰਕ੍ਰਿਤੀ ਦੀ ਖੁਸ਼ਹਾਲੀ ਅਤੇ ਸੁੰਦਰਤਾ ਨੂੰ ਵੇਖ ਲਿਆ ਸੀ। ਜਾਪਾਨੀ ਜੀਵਨ ਦੀਆਂ ਹਕੀਕਤਾਂ ਪੂਰੀ ਤਰ੍ਹਾਂ ਉਸ ਦੀ ਨਜ਼ਰ 'ਚ ਅੰਕਿਤ ਹੋ ਗਈਆਂ ਸਨ। ਜਾਪਾਨੀ ਸੰਸਕ੍ਰਿਤੀ ਦੇ ਚਿੰਨ੍ਹਾਂ, ਭੂਮੀ ਦੇ ਤਲ ਦੀ ਸੁੰਦਰਤਾ, ਸੁਵਿਵਸਥਾ ਅਤੇ ਮਰਯਾਦਾ ਦੀ ਉਹ ਕਾਇਲ ਹੋ ਚੁਕੀ ਸੀ। ਉਨ੍ਹਾਂ ਨੇ ਖੁਸ਼ੀ-ਖੁਸ਼ੀ ਜੀਵਨ ਦੀ ਜਾਪਾਨੀ ਸ਼ੈਲੀ ਨੂੰ ਗ੍ਰਹਿਣ ਕਰ ਲਿਆ, ਕਿਮੋਨੋ ਪਹਿਨਣਾ, ਇਕੇਬਾਨਾ ਤੇ ਕੁਸ਼ਲਤਾ ਪ੍ਰਾਪਤ ਕਰਨੀ ਅਤੇ ਉਨ੍ਹਾਂ ਬੋਧੀ ਤੀਰਥ ਸਥਾਨਾਂ ਦੀ ਯਾਤਰਾ ਕੀਤੀ ਜਿਹੜੇ ਪ੍ਰਕਿਰਤੀ ਦੀ ਹੈਰਾਨੀਭਰੀ ਸੁੰਦਰਤਾ ਦੇ ਵਾਤਾਵਰਣ 'ਚ ਸਥਿਤ ਸਨ। ਉਨ੍ਹਾਂ ਨੇ ਇਕ ਭਾਰਤੀ ਮੈਗਜ਼ੀਨ 'ਚ ਲਿਖਿਆ ਸੀ :

> ...ਇਹ ਦੇਸ਼ ਏਨਾ ਅਦਭੁਤ ਹੈ,...ਹੈ, ਬਹੁਮੁੱਖੀ ਹੈ, ਅਕਲਪਿਤ ਹੈ, ਸੁੰਦਰ ਹੈ, ਜੰਗਲੀ ਵਾਤਾਵਰਣ ਹੈ, ਮਧੁਰ ਹੈ : ਵੇਖਣ 'ਚ ਇਹ ਸੰਸਾਰ ਦੇ ਉਸ਼ਣ ਕਟੀ ਬੰਧ ਵਾਲੇ ਇਲਾਕੇ ਤੋਂ ਧਰੁਵ ਪ੍ਰਦੇਸ਼ ਦੇ ਦੇਸ਼ਾਂ ਤਕ ਦਾ ਇਕ ਅਜਿਹਾ ਸੰਸਲੇਸ਼ਣ ਹੈ ਕਿ ਕਿਸੇ ਵੀ ਕਲਾਕਾਰ ਦੀ ਦ੍ਰਿਸ਼ਟੀ ਇਸ ਤੋਂ ਪਰੇ ਨਹੀਂ ਹਟ ਸਕਦੀ।[1]

ਮੀਰਾ ਦਾ ਆਪਣਾ ਬਗੀਚਾ ਸੀ ਜਿਥੇ ਉਹ ਕਈ ਤਰ੍ਹਾਂ ਦੀਆਂ ਸਬਜ਼ੀਆਂ ਉਗਾਉਂਦੀ ਸੀ। ਉਸ ਨੇ ਲੋਕਾਂ ਨੂੰ ਕਾਫ਼ੀ ਨੇੜਿਉਂ ਵੇਖਿਆ ਅਤੇ ਉਸ ਨੂੰ ਪਤਾ

---

1. ਦਾ ਮਾਡਰਨ ਰੀਵੀਊ, ਜਨਵਰੀ 1918, ਪੰਨਾ 69

ਲਗਿਆ ਕਿ ਉਹ ਪੂਰੀ ਤਰ੍ਹਾਂ ਵਿਹਾਰਕ ਹਨ ਅਤੇ ਉਨ੍ਹਾਂ 'ਚ ਸਹਿਣਸ਼ੀਲਤਾ ਦੇ ਗੁਣ ਵੀ ਸਨ :

ਉਹ ਜਾਣਦੇ ਹਨ ਕਿ ਚੁੱਪ ਕਿਵੇਂ ਰਿਹਾ ਜਾਂਦਾ ਹੈ। ਭਾਵੇਂ ਉਨ੍ਹਾਂ ਵਿਚ ਤੀਬਰ ਸੰਵੇਦਨਸ਼ੀਲਤਾ ਹੁੰਦੀ ਹੈ ਫਿਰ ਵੀ ਘਟੋ ਘੱਟ ਜਿਨ੍ਹਾਂ ਲੋਕਾਂ ਨੂੰ ਮੈਂ ਮਿਲੀ ਹਾਂ, ਉਹ ਇਸ ਨੂੰ ਪ੍ਰਗਟ ਨਹੀਂ ਸਨ ਕਰਦੇ। ਇਥੋਂ ਦਾ ਕੋਈ ਤੁਹਾਡਾ ਦੋਸਤ ਤੁਹਾਡੇ ਲਈ ਆਸਾਨੀ ਨਾਲ ਆਪਣਾ ਜੀਵਨ ਦੇ ਸਕਦਾ ਹੈ, ਚਾਹੇ ਉਸ ਨੇ ਪਹਿਲਾਂ ਕਦੇ ਵੀ ਨਾ ਕਿਹਾ ਹੋਵੇ ਕਿ ਉਹ ਤੁਹਾਡੇ ਨਾਲ ਏਨਾ ਗ਼ਹਿਰਾ ਅਤੇ ਬਿਨਾਂ ਕਿਸੇ ਸਵਾਰਥ ਦੇ ਪ੍ਰੇਮ ਕਰਦਾ ਹੈ।[1]

ਭਾਵੇਂ ਉਸ ਦੇ ਜਾਪਾਨੀ ਮਿੱਤਰ ਆਤਮਾ ਦੀਆਂ ਉਚਾਈਆਂ ਨੂੰ ਨਾਪਣ ਲਈ ਤਿਆਰ ਨਹੀਂ ਸਨ ਫਿਰ ਵੀ ਮੀਰਾ ਨੂੰ ਆਪਣੀ ਜਾਪਾਨੀ ਯਾਤਰਾ ਦਾ ਕਾਫ਼ੀ ਲਾਭ ਹੋਇਆ। ਟੋਕੀਉ ਵਿਚ ਵੀ ਉਨ੍ਹਾਂ ਨੂੰ ਰੂਪਾਂਤਰਕਾਰੀ ਦ੍ਰਿਸ਼ਟੀ-ਬੋਧ ਹੋਇਆ ਸੀ :

ਜਾਪਾਨ ਦੀ ਇਹ ਗਲੀ ਚਮਕੀਲੀਆਂ ਲਾਲਟੈਨਾਂ ਨਾਲ ਤੇਜ਼ੀ ਨਾਲ ਜਗਮਗਾ ਰਹੀ ਸੀ। ਵੱਖ-ਵੱਖ ਤੇਜ ਵਾਲੇ ਰੰਗ ਨਾਲ...ਦ੍ਰਿਸ਼ ਬਣ ਗਿਆ ਅਤੇ ਜਿਸ ਤਰ੍ਹਾਂ ਵੀ, ਜੋ ਵੀ ਚੇਤਨਾ ਸੀ, ਗਲੀ 'ਚ ਅੱਗੇ ਵਧੀ ਤੇ ਸਭ ਥਾਈਂ ਪ੍ਰਭੂ ਦੇ ਦਰਸ਼ਨ ਹੋਣ ਲਗੇ। ਉਨ੍ਹਾਂ ਕੱਚਿਆਂ ਘਰਾਂ 'ਚ ਇਕ ਘਰ ਪਾਰਦਰਸ਼ੀ ਹੋ ਗਿਆ ਸੀ ਅਤੇ ਉਸ ਦੇ ਅੰਦਰ ਸੋਨੇ ਅਤੇ ਭੜਕੀਲੇ ਰੰਗਾਂ ਨਾਲ ਕੱਢੇ ਹੋਏ ਬੈਂਗਣੀ ਰੰਗ ਦੇ ਸੁੰਦਰ ਕਿਮੋਨੋ ਨੂੰ ਪਹਿਨੀ ਟਾਟਾਮੀ ਤੇ ਬੈਠੀ ਇਕ ਇਸਤ੍ਰੀ ਵੇਖੀ ਜਾ ਸਕਦੀ ਸੀ। ਉਹ ਇਸਤ੍ਰੀ ਸੁੰਦਰ ਸੀ ਅਤੇ ਉਸ ਦੀ ਉਮਰ ਪੈਂਤੀ ਤੇ ਚਾਲ੍ਹੀ ਵਰ੍ਹਿਆਂ ਦੇ ਵਿਚਕਾਰ ਸੀ। ਉਸ ਦੇ ਪੈਰਾਂ ਕੋਲ ਇਕ ਬੱਚਾ ਬੈਠਾ ਹੋਇਆ ਸੀ ਅਤੇ ਉਸ ਇਸਤਰੀ 'ਚ ਵੀ ਪਰਮਾਤਮਾ ਦੇ ਦਰਸ਼ਨ ਕੀਤੇ ਜਾ ਸਕਦੇ ਸਨ।[2]

ਇਸ ਪ੍ਰਕਾਰ ਦੇ ਅਨੁਭਵਾਂ ਨਾਲ ਹੀ ਬੁਧ ਧਰਮ ਦੇ ਭੇਦਾਂ ਨਾਲ ਮੀਰਾ ਦਾ ਸਾਹਮਣਾ ਹੋਇਆ। ਸਮਾਧੀ 'ਚ ਹੀ ਮੀਰਾ ਨੇ ਆਮ ਸਾਖਯ ਮੁਨੀ ਨਾਲ ਵਾਰਤਾਲਾਪ ਕੀਤਾ ਸੀ। ਟੋਕੀਓ 'ਚ ਰਿਚਰਡ ਪਤੀ-ਪਤਨੀ ਡਾ. ਉਕਾਵਾ ਤੇ ਉਸ ਦੀ ਪਤਨੀ ਨਾਲ ਇਕ ਮਕਾਨ 'ਚ ਰਹੇ। ਡਾ. ਉਕਾਵਾ ਟੋਕੀਓ ਯੂਨੀਵਰਸਿਟੀ ਵਿਚ ਪ੍ਰਾਧਿਆਪਕ ਸਨ ਅਤੇ ਭਾਰਤੀ ਕ੍ਰਾਂਤੀਕਾਰੀਆਂ ਨਾਲ ਹਮਦਰਦੀ ਰਖਦੇ ਸਨ। ਰਿਚਰਡ ਪਤੀ-ਪਤਨੀ ਅਤੇ ਉਕਾਵਾ ਪਤੀ-ਪਤਨੀ ਇਕ ਦੂਸਰੇ ਦੇ ਸਦੀਵੀ ਮਿੱਤਰ ਬਣੇ ਰਹੇ। ਪਾਲ ਤੇ ਮੀਰਾ ਨੇ ਉਕਾਵਾ ਦੰਪਤੀ ਨੂੰ ਭਾਰਤੀ ਅਧਿਆਤਮ ਦੇ ਪ੍ਰਕਾਸ਼-ਪੁੰਜ ਸ੍ਰੀ ਅਰਵਿੰਦ ਦੇ ਬਾਰੇ ਸਭ ਕੁਝ ਦੱਸ ਦਿਤਾ। ਚੌਹਾਂ ਨੇ ਯੋਗਾਭਿਆਸ ਕੀਤਾ ਅਤੇ ਸ੍ਰੀ ਅਰਵਿੰਦ ਦੇ ਸ਼ਬਦਾਂ ਵਿਚ ਆਪਣਾ ਮਾਰਗ-ਦਰਸ਼ਕ ਲੱਭਿਆ। ਇਕੱਠਿਆਂ ਹੀ

1. ਉਹੀ।
2. ਪ੍ਰੇਅਰਜ਼ ਐਂਡ ਮੈਡੀਟੇਸ਼ਨਜ਼, ਪੰਨਾ 251

ਉਨ੍ਹਾਂ ਚੰਗੇਰੇ ਏਸ਼ੀਆ ਤੇ ਚੰਗੇਰੇ ਵਿਸ਼ਵ ਦੇ ਸੁਪਨੇ ਲਈ । ਆਪਣੇ ਇਨ੍ਹਾਂ ਦਿਨਾਂ ਦੀਆਂ ਯਾਦਾਂ ਨੂੰ ਚਾਲ੍ਹੀ ਸਾਲ ਬਾਅਦ ਭਾਰਤ ਤੋਂ ਮਿਲਣ ਵਾਲਿਆਂ ਡਾ. ਕੇ. ਆਰ. ਸ੍ਰੀ ਨਿਵਾਸ ਅਯੰਗਾਰ ਅਤੇ ਡਾ. ਵੀ. ਕੇ. ਗੋਕਾਕ ਨੂੰ ਇਸ ਪ੍ਰਕਾਰ ਦੱਸਿਆ :

> ਪਰ ਫਿਰ ਵੀ, ਚਾਲ੍ਹੀ ਸਾਲ ਪਹਿਲਾਂ ਵੀ, ਮੈਂ ਜਾਣ ਸਕਦਾ ਸੀ ਕਿ ਮੀਰਾ ਗਹਿਰੀ ਰਹੱਸਾਤਮਕ ਹੈ...ਕਈ ਵਾਰ ਉਹ ਅੰਤਰ ਮੁਖੀ ਹੋ ਜਾਂਦੀ ਹੈ, ਉਹ ਦੂਰ ਕਿਧਰੇ ਵੇਖਣ ਲੱਗ ਪੈਂਦੀ । ਏਹੋ ਜਿਹੀ ਦ੍ਰਿਸ਼ਟੀ ਨਾਲ ਜਿਸ ਵਿਚ ਅਨੰਤ ਚਿੰਤਾਵਾਂ ਹੁੰਦੀਆਂ ਅਤੇ ਕਦੀ-ਕਦੀ ਸਮਾਧੀ 'ਚ ਮਗਨ ਪ੍ਰਸੰਨਤਾ । ਅਤੇ ਉਸੇ ਸਮੇਂ ਮੀਰਾ ਪੂਰਵ ਰੂਪ ਨਾਲ ਵਿਗਿਆਨਕ ਹੁੰਦੀ, ਪੂਰਵ ਰੂਪ ਨਾਲ ਵਿਹਾਰਕ । ਇਹ ਇਕ ਅਸਾਧਾਰਣ ਸੰਯੋਗ ਸੀ...।

ਜੁਲਾਈ 1917 ਵਿਚ ਰਿਚਰਡ ਦੰਪਤੀ ਅਕਾਕੁਰਾ ਸਪਾ ਗਏ । ਇਹ ਸੁੰਦਰ ਸੈਰਗਾਹ ਸਮੁੰਦਰ ਤਲ ਤੋਂ 2500 ਫੁੱਟ ਉਚਾਈ ਤੇ ਸਥਿਤ ਹੈ ਅਤੇ ਚਿੰਤਨਸ਼ੀਲ ਵਿਅਕਤੀਆਂ ਲਈ ਇਕ ਆਦਰਸ਼ ਸਥਾਨ ਹੈ । ਆਸ-ਪਾਸ ਦੀ ਪ੍ਰਕਿਰਤੀ ਦਾ ਅਵਲੋਕਨ ਕਰਦੇ ਹੋਏ ਮੀਰਾ ਨੂੰ ਉਥੇ ਬੜੀ ਸ਼ਾਂਤੀ ਮਹਿਸੂਸ ਹੋਈ । ਇਸ ਦੇ ਬਾਅਦ ਜਲਦੀ ਹੀ ਉਹ ਜਪਾਨ ਦੀ ਪੁਰਾਣੀ ਰਾਜਧਾਨੀ ਕਿਓਤੋ ਗਏ ਜਿਥੇ ਉਨ੍ਹਾਂ ਸਮਾਧੀ 'ਚ ਬੈਠੇ-ਬੈਠੇ ਯਾਤਰਾ (ਭਾਰਤੀ ਯੋਗ ਦਾ ਇਕ ਰੂਪ) ਕਰਨ ਵਿਚ ਮਾਹਿਰ ਡਾ. ਔਕਾਟਾ ਅਤੇ ਉਨ੍ਹਾਂ ਦੇ ਨਿਕਟ ਸਹਿਯੋਗੀਆਂ ਡਾ. ਅਤੇ ਸ੍ਰੀਮਤੀ ਕੋਬਾਸ਼ੀ ਨਾਲ ਸੰਪਰਕ ਕੀਤਾ । ਉਥੇ ਮੀਰਾ ਅਤੇ ਕੋਬਾਸ਼ੀ ਦੇ ਦਰਮਿਆਨ ਇਹੋ ਜਿਹਾ ਆਤਮਕ ਭਾਵ ਪੈਦਾ ਹੋ ਗਿਆ ਜੋ ਆਜੀਵਨ ਬਣਿਆ ਰਿਹਾ । ਆਪਣੇ ਕਿਓਤੋ ਵਾਲੇ ਘਰ ਦੀ ਦੂਸਰੀ ਮੰਜ਼ਿਲ ਤੇ ਇਕ ਛੋਟੇ ਕਮਰੇ 'ਚ ਮੀਰਾ ਯੋਗ-ਅਭਿਆਸ ਕਰਦੀ ਜਿਥੇ ਅਕਸਰ ਸ੍ਰੀਮਤੀ ਕੋਬਾਸ਼ੀ ਵੀ ਉਨ੍ਹਾਂ ਦਾ ਸਾਥ ਦਿੰਦੀ । ਜਪਾਨ ਵਿਚ ਇਕ ਆਂਗਲ ਮਹਿਲਾ ਕੁਮਾਰੀ ਡੋਰਥੀ ਹੋਗਸਨ ਵੀ ਉਨ੍ਹਾਂ ਦੀ ਮਿੱਤਰ ਬਣ ਗਈ, ਜਿਨ੍ਹਾਂ ਨੇ ਬਾਅਦ ਵਿਚ ਆਸ਼ਰਮ-ਜੀਵਨ ਸਵੀਕਾਰ ਕਰ ਲਿਆ । ਬਾਹਰੀ ਸੰਸਾਰ ਨਾਲ ਵੀ ਉਨ੍ਹਾਂ ਦੇ ਸੰਬੰਧ ਬਣੇ ਰਹੇ । ਉਦਾਹਰਣ ਲਈ ਤਾਲਸਟਾਏ ਦਾ ਪੁੱਤਰ ਮਾਨਵੀ ਏਕਤਾ ਦੇ ਵਿਚਾਰਾਂ ਦਾ ਪ੍ਰਚਾਰ ਕਰਨ ਲਈ ਜਦ ਜਪਾਨ ਆਇਆ ਤਾਂ ਰਿਚਰਡ ਦੰਪਤੀ ਨੂੰ ਵੀ ਮਿਲਿਆ । ਜਦ ਰਵਿੰਦਰ ਨਾਥ ਠਾਕੁਰ ਜਾਪਾਨ ਆਏ ਤਾਂ ਉਹ ਉਨ੍ਹਾਂ ਨੂੰ ਵੀ ਮਿਲੇ । ਸ੍ਰੀ ਠਾਕੁਰ ਦਾ ਉਨ੍ਹਾਂ ਤੇ ਗਹਿਰਾ ਪ੍ਰਭਾਵ ਪਿਆ ਅਤੇ ਉਨ੍ਹਾਂ ਨੇ ਉਨ੍ਹਾਂ ਨਾਲ ਫੋਟੋ ਵੀ ਖਿਚਵਾਏ ।

13

# ਜਾਪਾਨ ਦੀਆਂ ਇਸਤ੍ਰੀਆਂ ਦੇ ਨਾਮ

1919 ਦੇ ਸਾਲ ਦਾ ਆਰੰਭ ਹੀ ਨਿਰਾਸ਼ਾਜਨਕ ਰਿਹਾ। ਇਹ ਸਾਲ ਜਾਪਾਨ ਲਈ ਪੂਰਾ ਘਾਤਕ ਇਨਫਲੂਐਂਜਾ ਦਾ ਡਰ ਲਿਆਇਆ। ਕੁਝ ਦੇਰ ਲਈ ਤਾਂ ਮੀਰਾ ਉਸ ਮਹਾਮਾਰੀ ਤੋਂ ਬਿਨਾਂ ਸੋਚੇ ਸਮਝੇ ਬਚਾ ਸਕਦੀ ਸੀ ਅਤੇ ਫਿਰ ਉਨ੍ਹਾਂ ਨੇ ਕੀਤਾ ਵੀ ਇਸੇ ਤਰ੍ਹਾਂ ਹੀ। ਫਿਰ ਵੀ ਇਕ ਵਾਰ ਉਨ੍ਹਾਂ ਦੇ ਮਨ 'ਚ ਇਸ ਪ੍ਰਤੀ ਉਤਸੁਕਤਾ ਜਾਗੀ ਅਤੇ ਉਨ੍ਹਾਂ ਨੇ ਬੁਖਾਰ ਨੂੰ ਸੱਦਾ ਦੇ ਲਿਆ।

ਮੈਂ ਟ੍ਰਾਮ ਦੁਆਰਾ ਜਾ ਰਹੀ ਸੀ। ਮੈਂ ਵੇਖਿਆ ਕਿ ਸਾਰੇ ਲੋਕ ਆਪਣੇ ਨੱਕ ਤੇ ਮੌਸਕ ਚੜ੍ਹਾਏ ਹੋਏ ਸਨ। ਲਗਾਤਾਰ ਡਰ ਦਾ ਵਾਤਾਵਰਣ ਬਣਿਆ ਹੋਇਆ ਸੀ। ਤਦ ਹੀ ਮੇਰੇ ਦਿਮਾਗ 'ਚ ਵਿਚਾਰ ਆਇਆ, ਮੈਂ ਆਪਣੇ ਆਪ ਤੋਂ ਪੁੱਛਿਆ, ਆਖ਼ਰ ਬੀਮਾਰੀ ਕੀ ਹੈ?...ਮੈਂ ਘਰ ਆਈ, ਕਰੀਬ ਇਕ ਘੰਟਾ ਘਰ 'ਚ ਰਹੀ ਅਤੇ ਫਿਰ ਬਾਹਰ ਨਿਕਲ ਗਈ ਅਤੇ ਜਦ ਮੈਂ ਵਾਪਸ ਆਈ, ਮੈਨੂੰ ਤੇਜ਼ ਬੁਖਾਰ ਸੀ। ਮੈਂ ਉਸ ਨੂੰ ਪਕੜ ਲਿਆ।[1]

ਮੀਰਾ ਨੇ ਕੋਈ ਦਵਾਈ ਵੀ ਨਹੀਂ ਸੀ ਲਈ। ਉਹ ਇਸ ਲੜਾਈ ਨੂੰ ਆਪਣੇ ਅੰਦਰ ਦੀ ਲੜਾਈ ਲੜ ਰਹੀ ਸੀ:

> ਦੂਸਰੇ ਦਿਨ ਜਦ ਮੈਂ ਇਕੱਲੀ ਲੇਟੀ ਹੋਈ ਸੀ, ਮੈਂ ਸਾਫ਼ ਸਾਫ਼ ਵੇਖਿਆ ਕਿ ਇਕ ਜੀਵ, ਜਿਸ ਦਾ ਅੱਧਾ ਸਿਰ ਕੱਟਿਆ ਹੋਇਆ ਸੀ, ਸੈਨਿਕ ਵਰਦੀ ਪਾ ਕੇ...ਮੇਰੇ ਵਲ ਵੱਧ ਰਿਹਾ ਸੀ। ਉਹ ਅਚਾਨਕ ਉਛਲ ਕੇ ਮੇਰੀ ਛਾਤੀ ਤੇ ਆ ਡਿੱਗਿਆ ਤਾਂ ਜੋ ਆਪਣੇ ਅੱਧੇ ਸਿਰ ਨਾਲ ਮੇਰੀ ਸ਼ਕਤੀ ਨੂੰ ਚੂਸ ਸਕੇ।...ਉਹ ਮੇਰੇ ਜੀਵਨ ਨੂੰ ਬਾਹਰ ਕੱਢ ਰਿਹਾ ਸੀ।...ਤਦ ਮੈਂ ਆਪਣੀਆਂ ਗੁਪਤ ਸ਼ਕਤੀਆਂ ਨੂੰ ਪੁਕਾਰਿਆ। ਜੰਮ ਕੇ ਲੜਾਈ ਹੋਈ ਅਤੇ ਮੈਂ ਉਸ ਨੂੰ ਵਾਪਸ ਧੱਕਣ ਵਿਚ ਸਫ਼ਲਤਾ ਪਾ ਲਈ।...ਅਤੇ ਮੈਂ ਜਾਗ ਪਈ।[2]

---

1. ਕਵੇਸ਼ਚਨਜ਼ ਐਂਡ ਆਨਸਵਰਜ (1953), ਪੰਨਾ 183
2. ਉਹੀ, ਪੰਨਾ 184

ਜਲਦੀ ਹੀ ਉਹ ਠੀਕ ਹੋ ਗਈ।

ਜਾਪਾਨ ਪ੍ਰਵਾਸ ਦੇ ਦੌਰਾਨ ਮਹਿਲਾਵਾਂ ਦੇ ਇਕ ਦਲ ਨੇ ਮੀਰਾ ਨੂੰ ਅੰਗਰੇਜ਼ੀ 'ਚ ਬੋਲਣ ਲਈ ਸੱਦਾ ਦਿਤਾ। ਜਾਪਾਨ ਦੀਆਂ ਮਹਿਲਾਵਾਂ ਨਾਲ ਇਹ ਗੱਲਬਾਤ ਪੁਰਸ਼ ਦੇ ਭੌਤਿਕ ਅਤੇ ਅਧਿਆਤਮਿਕ ਵਿਕਾਸ 'ਚ ਮਹਿਲਾਵਾਂ ਦੀ ਭੂਮਿਕਾ ਦਾ ਘਰੇਲੂ ਪਰੰਤੂ ਗੰਭੀਰ ਵਿਸ਼ਲੇਸ਼ਣ ਹੈ। ਮਹਿਲਾਵਾਂ ਦੀ ਮਾਂ ਅਤੇ ਮਾਰਗ ਦਰਸ਼ਕ ਦੀ ਇਕ ਅਹਿਮ ਭੂਮਿਕਾ ਹੁੰਦੀ ਹੈ ਪਰੰਤੂ ਇਕ ਬੱਚੇ ਨੂੰ ਜਨਮ ਦੇਣ ਦੀ ਜੀਵ ਵਿਗਿਆਨਕ ਦੁਰਘਟਨਾ ਮਾਤਰ ਨਾਲ ਹੀ ਕੋਈ ਇਸਤਰੀ ਇਕ ਸੱਚੀ ਮਾਂ ਨਹੀਂ ਬਣ ਸਕਦੀ :

> ਅਸਲ ਮਮਤਾ ਦਾ ਇਕ ਜੀਵ ਦੇ ਚੇਤਨ ਨਿਰਮਾਣ ਨਾਲ ਪ੍ਰਾਰੰਭ ਹੁੰਦਾ ਹੈ, ਇਕ ਨਵੇਂ ਸਰੀਰ ਦਾ ਵਿਕਾਸ ਅਤੇ ਉਪਯੋਗ ਕਰਨ ਲਈ ਆਉਣ ਵਾਲੀ ਆਤਮਾ ਨੂੰ ਇੱਛਿਤ ਰੂਪ ਦੇਣਾ ਹੁੰਦਾ ਹੈ। ਇਸਤ੍ਰੀ ਦਾ ਅਸਲ ਸਾਮਰਾਜ ਅਧਿਆਤਮਿਕ ਹੈ।[1]

ਇਸ ਦੇ ਬਾਅਦ ਮੀਰਾ, ਭੋਜਨ, ਅਨੁਸ਼ਾਸਨ ਅਤੇ ਦੈਨਿਕ ਜੀਵਨ ਦੇ ਬਾਰੇ 'ਚ ਕੁਝ ਲਾਭਕਾਰੀ ਗੱਲਾਂ ਦੱਸਦੀ ਹੈ। ਜੀਵਨ ਦਾ ਉੱਦੇਸ਼ ਸੁੰਦਰਤਾ ਸਹਿਤ ਜੀਊਣਾ, ਮਹਾਨ ਤੇ ਸੱਚੇ ਵਿਚਾਰਾਂ ਦਾ ਚਿੰਤਨ ਕਰਨਾ, ਵਿਰੋਧ ਅਤੇ ਚਿੰਤਾਵਾਂ ਨੂੰ ਦੂਰ ਕਰਨਾ ਅਤੇ ਆਦਰਸ਼ ਜੀਵਨ ਜੀਊਣ ਲਈ ਪ੍ਰੇਰਿਤ ਕਰਨਾ, ਹੋਣਾ ਚਾਹੀਦਾ ਹੈ :

> ਅਸੀਂ ਅਨੁਵੰਸ਼ਿਕ ਪੂਰਵ ਜਨਮ ਰੂਪਤਾ ਦੇ ਨਿਰਾਸ਼ਾਜਨਕ ਤੰਤੂਆਂ ਨੂੰ ਹੀ ਸਵੀਕਾਰ ਕਿਉਂ ਕਰੀਏ ਜੋ ਕਿ ਆਪਣੇ ਚਰਿੱਤਰ ਸੰਬੰਧੀ ਰੁਝਾਨ ਲਈ ਅਵਚੇਤਨ ਦੀਆਂ...ਮਾਤਰ ਹੈ। ਜਦੋਂ ਕਿ ਅਸੀਂ ਧਿਆਨ ਅਤੇ ਆਤਮ ਬਲ ਨਾਲ, ਜਿਨ੍ਹਾਂ ਉੱਚਤਮ ਵਿਚਾਰਾਂ ਨੂੰ ਗ੍ਰਹਿਣ ਕਰ ਸਕਦੇ ਹਾਂ, ਉਨ੍ਹਾਂ ਅਨੁਸਾਰ ਬਣੇ ਬਿਕ ਜੀਵਨ ਨੂੰ ਹੋਂਦ 'ਚ ਲਿਆ ਸਕਦੇ ਹਾਂ। ਅਜਿਹੇ ਯਤਨ ਨਾਲ ਹੀ ਮਮਤਾ ਸਹੀ ਅਰਥਾਂ 'ਚ ਅਮੁੱਲ ਅਤੇ ਪਵਿੱਤਰ ਬਣ ਜਾਂਦੀ ਹੈ ਤੇ ਅਸਲ ਵਿਚ ਅਸੀਂ ਆਤਮਾ ਦੇ ਇਕ ਯਸ਼ ਦੇ ਕਾਰਜ 'ਚ ਪ੍ਰਵੇਸ਼ ਕਰਦੇ ਹਾਂ।[2] ਅਤੇ ਜਦ ਉਨ੍ਹਾਂ ਨੇ ਉਨ੍ਹੀਂ ਦਿਨੀਂ ਚਲ ਰਹੇ ਦੂਸਰੇ ਵਿਸ਼ਵ ਯੁੱਧ ਦੀ ਗੱਲ ਛੇੜੀ ਤਾਂ ਜਿਵੇਂ ਭਵਿੱਖ ਬਾਣੀ ਹੀ ਕਰ ਦਿੱਤੀ :
>
> ਕੀ ਇਹ ਅੰਧਕਾਰ ਆਉਣ ਵਾਲੀ ਸਵੇਰ ਦਾ ਸੰਕੇਤ ਨਹੀਂ ਹੈ? ਅਤੇ ਜਿਵੇਂ ਰਾਤ ਕਦੀ ਇੰਨੀ ਪੂਰੀ, ਇੰਨੀ ਭਿਆਨਕ ਨਹੀਂ ਸੀ, ਉਸੇ ਤਰ੍ਹਾਂ ਸਵੇਰ ਕਦੇ ਏਨੀ ਉੱਜਵਲ, ਏਨੀ ਸ਼ੁੱਧ ਅਤੇ ਏਨੀ ਓਜਮਈ ਨਹੀਂ ਰਹੀ ਹੋਵੇਗੀ ਜਿੰਨਾ ਆਉਣ ਵਾਲੀ ਸਵੇਰ ਹੋਵੇਗੀ। ਰਾਤ ਦੇ ਦੁੱਖਦਾਇਕ

---

1. ਟਾਕ ਟੂ ਦਾ ਵਿਮੈਨ ਆਫ਼ ਜਾਪਾਨ (1967), ਪੰਨਾ 1
2. ਉਹੀ, ਪੰਨਾ 2-3

ਸੁਪਨੇ ਦੇ ਬਾਅਦ ਸੰਸਾਰ ਨਵੀਂ ਚੇਤਨਾ 'ਚ ਜਾਵੇਗਾ ।

ਇਹ ਸਭਿਅਤਾ ਜੋ ਏਨੇ ਨਾਟਕੀ ਢੰਗ ਨਾਲ ਸਮਾਪਤ ਹੋ ਰਹੀ ਹੈ ਉਹ ਦਿਮਾਗ਼ ਦੀ ਸ਼ਕਤੀ ਤੇ ਆਧਾਰਿਤ ਹੈ। ਵਸਤੂ ਅਤੇ ਜੀਵਨ ਨਾਲ ਸੰਬੰਧਿਤ ਦਿਮਾਗ਼ ਤੇ...ਪਰ ਅਧਿਆਤਮ ਦਾ ਨਵਾਂ ਸਾਮਰਾਜ ਆ ਰਿਹਾ ਹੈ। ਮਾਨਵ ਦੇ ਬਾਅਦ ਈਸ਼ਵਰ ।[1]

ਔਰਤਾਂ ਲਈ ਨਵੇਂ ਈਸ਼ਵਰੀ ਮਾਨਵ ਦੇ ਉਦੇ ਲਈ ਚੇਤਨ ਸਰੂਪ ਨਾਲ ਯਤਨ ਕਰਨਾ ਚਾਹੀਦਾ ਹੈ। ਉਨ੍ਹਾਂ ਦੀ ਇਸ ਵਾਰਤਾ ਦੇ ਪਿਛੇ ਅਰਵਿੰਦ ਦਰਸ਼ਨ ਸੀ, ਅੰਤਿਮ ਅੰਸ਼ ਅਤਿ ਮਾਨਵਤਾ ਦੀਆਂ ਸੰਭਾਵਨਾਵਾਂ ਨੂੰ ਸਪੱਸ਼ਟ ਰੂਪ ਨਾਲ ਪ੍ਰਗਟ ਕਰਦਾ ਹੈ ।

---

1. ਉਹੀ,

# 14

# ਪਾਂਡੀਚਰੀ ਵਾਪਸੀ

ਜੇਕਰ ਮੀਰਾ ਦਾ ਬਾਹਰੀ ਜੀਵਨ ਪਰਉਪਕਾਰ ਦੇ ਕੰਮਾਂ ਨਾਲ ਭਰਿਆ ਸੀ ਤਾਂ ਆਂਤਰਿਕ ਭਾਵ ਸਮਾਧੀ ਅਤੇ ਅਚਾਨਕ ਰੁਪਾਂਤਰਣ ਦੇ ਪਲ ਵੀ ਉਸ 'ਚ ਸਨ ਅਤੇ ਕਈ ਵਾਰ ਨਿਰਾਸ਼ਾ, ਵੇਦਨਾ, ਅਤੇ ਕੁੰਠਾ ਵੀ ਉਨ੍ਹਾਂ ਨੂੰ ਆ ਘੇਰਦੇ। ਇਹ ਵੀ ਅਸੰਭਵ ਨਹੀਂ ਹੈ ਕਿ ਇਨ੍ਹਾਂ ਸਾਲਾਂ ਦੌਰਾਨ ਪਾਲ ਰਿਚਰਡ ਨਾਲ ਉਨ੍ਹਾਂ ਦੇ ਜੀਵਨ 'ਚ ਕੋਈ ਤਨਾਅ ਪੈਦਾ ਨਾ ਹੋਏ ਹੋਣ। ਬੇਸ਼ਕ ਮੀਰਾ ਤੇ ਪਾਲ ਸੱਚ ਦੇ ਖੋਜੀ ਦੇ ਰੂਪ 'ਚ ਇਕੱਠੇ ਆਏ ਪਰ ਪ੍ਰਿਥਵੀ 'ਚ ਜੀਵਨ ਤਾਂ ਆਪਣੀ ਵਿਕ੍ਰਤੀਆਂ (ਬੁਰਾਈਆਂ) ਅਤੇ ਜਟਿਲਤਾਵਾਂ ਨਾਲ ਭਰਿਆ ਪਿਆ ਹੈ। ਕੁਝ ਵੀ ਹੋਵੇ "ਪ੍ਰੇਅਰਜ਼ ਐਂਡ ਮੈਡੀਟੇਸ਼ਨਜ਼" 'ਚ 'ਉਈਵੇਕ', 3 ਸਤੰਬਰ 1919 ਦੀ...ਨੂੰ ਨਜ਼ਰ ਅੰਦਾਜ਼ ਨਹੀਂ ਕੀਤਾ ਜਾ ਸਕਦਾ :

> ਜਦ ਉਹ ਆਦਮੀ ਭੋਜਨ ਲੈਣ ਤੋਂ ਇਨਕਾਰ ਕਰ ਦਿੰਦਾ ਹੈ ਜਿਸ ਲਈ ਮੈਂ ਪਿਆਰ ਅਤੇ ਸਾਵਧਾਨੀ ਨਾਲ ਬਣਾਇਆ ਹੈ ਤਾਂ ਮੈਂ ਈਸ਼ਵਰ ਨੂੰ ਪ੍ਰਾਰਥਨਾ ਕਰਦੀ ਹਾਂ ਕਿ ਉਹ ਇਸ ਨੂੰ ਸਵੀਕਾਰ ਕਰ ਲਵੇ।[1]

ਭਾਵੇਂ ਪ੍ਰਗਟ ਰੂਪ ਤੋਂ ਪਾਲ ਵੀ ਮੀਰਾ ਵਾਂਗ ਹੀ ਅਧਿਆਤਮਿਕ ਖੋਜੀ ਸੀ ਪਰ ਹੋ ਸਕਦਾ ਹੈ ਕਿ ਉਹ ਉਨ੍ਹਾਂ ਉੱਚ ਅਪੇਕਸ਼ਾਵਾਂ ਤਕ ਨਾ ਪਹੁੰਚਿਆ ਹੋਵੇ ਜੋ ਮੀਰਾ ਨੂੰ ਉਸ ਤੋਂ ਪ੍ਰਾਪਤ ਸਨ। ਫਿਲਹਾਲ, ਉਨ੍ਹਾਂ ਵਿਚਕਾਰ ਦਰਾੜ ਨਹੀਂ ਸੀ :

> ਮੈਂ ਲਗਾਤਾਰ ਮੋਹ ਭੰਗਾਂ ਦੀ ਇਕ 'ਕੈਲਵਰੀ' ਤਿਆਰ ਕਰ ਲਈ ਸੀ ਜੋ ਪੁਨਰ ਜੀਵਨ ਪ੍ਰਾਪਤ ਕਰਨ ਲਈ ਕਾਫ਼ੀ ਸੀ। ਅਤੀਤ ਦਾ ਕੁਝ ਵੀ ਬਾਕੀ ਨਹੀਂ ਰਹਿੰਦਾ ਸਿਵਾਏ ਉੱਚ ਪ੍ਰੇਮ ਦੇ ਜੋ ਮੈਨੂੰ ਇਕ ਬੱਚੇ ਵਰਗਾ ਸ਼ੁੱਧ ਹਿਰਦਾ ਦਿੰਦਾ ਹੈ। ਹਲਕਾਪਨ ਦਿੰਦਾ ਹੈ ਅਤੇ ਈਸ਼ਵਰ ਦੇ ਵਿਚਾਰ ਦੀ ਸੁਤੰਤਰਤਾ ਦਿੰਦਾ ਹੈ।[2]

1920 ਦੇ ਸ਼ੁਰੂ ਦੇ ਮਹੀਨਿਆਂ 'ਚ ਪਾਲ ਅਤੇ ਮੀਰਾ ਨੇ ਪਾਂਡੀਚਰੀ ਵਾਪਸ

---

1. ਉਹੀ, ਪੰਨਾ 291
2. ਪ੍ਰੇਅਰਜ਼ ਐਂਡ ਮੈਡੀਟੇਸ਼ਨਜ਼, ਪੰਨਾ 291-92

ਪਰਤਣ ਦਾ ਫ਼ੈਸਲਾ ਕਰ ਲਿਆ। ਕੁਮਾਰੀ ਹਾਗਸਨ ਵੀ ਉਨ੍ਹਾਂ ਦੇ ਨਾਲ ਆਈ। ਮੀਰਾ ਲਈ ਇਹ ਦੂਜੀ ਵਾਰ ਆਉਣਾ ਕਈ ਕਾਰਨਾਂ ਕਰਕੇ ਯਾਦਗਾਰ ਬਣ ਗਿਆ, ਕਿਉਂਕਿ ਉਹ ਅਸਲ ਵਿਚ ਚੰਗੇ ਕੰਮ ਲਈ ਆਈ ਸੀ। ਬੇੜੀ ਰਾਹੀਂ ਪਾਂਡੀਚਰੀ ਪਹੁੰਚਦਿਆਂ ਹੀ ਉਸ ਨੂੰ ਇਕ ਅਦਭੁਤ ਅਨੁਭਵ ਹੋਇਆ :

> ਸਮੁੰਦਰ 'ਚ ਮੈਂ ਬੇੜੀ 'ਚ ਸੀ, ਕਿਸੇ ਤਰ੍ਹਾਂ ਦੀ ਰਾਹ ਨਹੀਂ ਵੇਖ ਰਹੀ ਸੀ (ਨਿਰਸੰਦੇਹ ਅੰਦਰੂਨੀ ਜੀਵਨ 'ਚ ਤਾਂ ਮਗਨ ਸੀ ਪਰੰਤੂ ਭੌਤਿਕ ਰੂਪ 'ਚ ਬੇੜੀ 'ਚ ਸੀ) ਤਦ ਅਚਾਨਕ, ਪਾਂਡੀਚਰੀ ਅਜੇ ਦੋ ਸਮੁੰਦਰੀ ਮੀਲ ਦੀ ਦੂਰੀ ਤੇ ਹੋਏਗਾ ਕਿ ਵਾਤਾਵਰਣ ਦਾ, ਹਵਾ ਦਾ ਭੌਤਿਕ ਸਰੂਪ ਏਨਾ ਬਦਲ ਗਿਆ ਕਿ ਮੈਨੂੰ ਪਤਾ ਲਗ ਗਿਆ ਕਿ ਅਸੀਂ ਸ੍ਰੀ ਅਰਵਿੰਦ ਦੇ ਵਾਤਾਵਰਣ 'ਚ ਪਹੁੰਚ ਗਏ ਹਾਂ। ਇਹ ਇਕ ਸਰੀਰਕ ਅਨੁਭਵ ਸੀ...।[1]

ਏਸੇ ਦੀ ਉਨ੍ਹਾਂ ਨੂੰ ਆਸ ਸੀ ਅਤੇ ਏਸੇ ਦੇ ਸੁਪਨੇ ਉਹ ਵੇਖਿਆ ਕਰਦੀ ਸੀ। ਛੇ ਸਾਲ ਪਹਿਲਾਂ ਸ੍ਰੀ ਅਰਵਿੰਦ ਨਾਲ ਮੁਲਾਕਾਤ ਦੇ ਬਾਅਦ ਤੋਂ ਹੀ ਮੀਰਾ ਦਾ ਉਨ੍ਹਾਂ ਨਾਲ ਅਧਿਆਤਮਿਕ ਸੰਪਰਕ ਬਣਿਆ ਰਿਹਾ ਅਤੇ ਦੋਹਾਂ ਦੀਆਂ ਆਤਮਾਵਾਂ ਇਕ ਦੂਸਰੇ 'ਚ ਘੁਲਮਿਲ ਗਈਆਂ ਹੋਣ ਕਿਉਂਕਿ ਹੁਣ ਉਹ ਇਕ ਹੀ ਚੇਤਨਾ 'ਚ ਵਿਲੀਨ ਹੋ ਗਏ ਸਨ। ਉਨ੍ਹਾਂ ਦੋਹਾਂ ਦੇ ਦਰਮਿਆਨ ਪੰਜ ਹਜ਼ਾਰ ਮੀਲ ਦੀ ਸੰਸਾਰਕ ਦੂਰੀ ਉਨ੍ਹਾਂ ਦੀ ਚੇਤਨਾ ਦੀ ਏਕਤਾ ਨੂੰ ਪ੍ਰਭਾਵਿਤ ਨਾ ਕਰ ਸਕੀ। ਫਿਰ ਵੀ ਜਦ ਉਨਾਂ ਨੇ ਪਾਂਡੀਚਰੀ ਵਾਪਸ ਆਉਣ ਦਾ ਫ਼ੈਸਲਾ ਕਰ ਲਿਆ ਉਹ ਕਾਫੀ ਉਤੇਜਿਤ ਸੀ ਕਿਉਂਕਿ ਉਨ੍ਹਾਂ ਲਈ ਇਸ ਦਾ ਅਰਥ ਸੀ ਗੁਰੂ ਦੇ ਚਰਨਾਂ 'ਚ ਬੈਠ ਕੇ ਸ਼ਾਗਿਰਦੀ ਪ੍ਰਾਪਤੀ ਕਰਨੀ। ਇਸ ਪ੍ਰਕਾਰ, ਜੋ ਅਨੁਭਵ ਉਨ੍ਹਾਂ ਨੂੰ ਪਾਂਡੀਚਰੀ ਦੇ ਲਾਗੇ ਆਉਣ ਤੇ ਹੋਇਆ ਉਹ ਦੋਗੁਣਾਂ ਸੁਖ ਸੀ ਕਿਉਂਕਿ ਜੋ ਕੁਝ ਉਹ ਆਪਣੇ ਦਿਲ ਦੀਆਂ ਗਹਿਰਾਈਆਂ 'ਚ ਚਾਹੁੰਦੀ ਸੀ, ਉਹ ਮਿਲਣ ਵਾਲਾ ਸੀ। ਜਿਸ ਤਰ੍ਹਾਂ ਕਿ ਉਸ ਨੇ ਖੁਦ ਵੀ ਕਿਹਾ ਹੈ :

> ...ਜਿਸ ਅਨੁਭਵ ਦੇ ਬਾਰੇ ਮੈਂ ਦੱਸ ਰਹੀ ਸੀ, ਉਸ ਨੂੰ ਜਿਹੜੀ ਗੱਲ ਨੇ ਮਹੱਤਵ ਦਿਤਾ, ਉਹ ਇਹ ਸੀ ਕਿ ਮੈਨੂੰ ਇਸ ਦੀ ਆਸ ਨਹੀਂ ਸੀ, ਬਿਲਕੁਲ ਨਹੀਂ ਸੀ। ਇਹ ਮੈਂ ਚੰਗੀ ਤਰ੍ਹਾਂ ਸਮਝਦੀ ਸੀ ਕਿ ਕਾਫ਼ੀ ਸਮੇਂ ਤੋਂ, ਮੈਂ ਕਹਿ ਸਕਦੀ ਹਾਂ, ਸ੍ਰੀ ਅਰਵਿੰਦ ਦੇ ਵਾਤਾਵਰਣ ਨਾਲ ਅਧਿਆਤਮਿਕ ਸੰਪਰਕ 'ਚ ਰਹੀ ਹਾਂ, ਪਰ ਮੈਂ ਭੌਤਿਕ ਹਵਾ ਦੇ ਰੂਪਾਂਤਰਣ ਦੀ ਸੰਭਾਵਨਾ ਦੇ ਬਾਰੇ ਕਦੀ ਸੋਚਿਆ ਨਹੀਂ ਸੀ ਅਤੇ ਮੈਨੂੰ ਇਸ ਦੀ ਜ਼ਰਾ ਵੀ ਆਸ ਨਹੀਂ ਸੀ, ਏਸੇ ਗੱਲ ਨੇ ਚੁੱਪਚਾਪ ਅਚਾਨਕ ਹੋ ਜਾਣ ਵਾਲੇ ਇਸ ਅਨੁਭਵ ਨੂੰ ਇਹ ਮੁੱਲ ਦਿਤਾ ਸੀ ਜਿਸ ਵਿਚ ਵਿਅਕਤੀ ਨੂੰ ਕਿਸੇ ਸਥਾਨ 'ਚ ਸ਼ਾਮਿਲ ਹੁੰਦਿਆਂ ਹੀ ਉਸ ਨੂੰ ਵੱਖ-ਵੱਖ ਤਾਪ ਕ੍ਰਮ ਅਤੇ ਉੱਚਾਈ ਪ੍ਰਾਪਤ ਹੁੰਦੀ ਹੈ...।[2]

---

1. ਕਵੈਸਚਨਜ਼ ਐਂਡ ਆਨਸਰਜ (1950–51), ਪੰਨਾ 199
2. ਉਹੀ, ਪੰਨਾ 205

ਰਿਚਰਡ ਦੰਪਤੀ ਅਤੇ ਕੁਮਾਰੀ ਹਾਗਸਨ ਨੇ ਪਾਂਡੀਚਰੀ ਦੀ ਧਰਤੀ ਤੇ 24 ਅਪ੍ਰੈਲ 1920 ਨੂੰ ਕਦਮ ਰਖੇ। ਦੋ ਹੋਟਲਾਂ 'ਚ ਕੋਸ਼ਿਸ਼ ਕਰਨ ਦੇ ਬਾਅਦ ਉਨ੍ਹਾਂ ਨੂੰ ਇਕ ਮਕਾਨ ਕਿਰਾਏ ਤੇ ਮਿਲ ਗਿਆ ਅਤੇ ਸ੍ਰੀ ਅਰਵਿੰਦ ਨਾਲ ਆਪਣੇ ਰੋਜ਼ਾਨਾ ਸੰਪਰਕ ਫਿਰ ਤੋਂ ਸਥਾਪਿਤ ਕਰ ਲਏ। ਐਤਵਾਰ ਰਾਤ ਦਾ ਭੋਜਨ ਮੀਰਾ ਖ਼ੁਦ ਹੀ ਸਭ ਲਈ ਤਿਆਰ ਕਰਦੀ। ਇਸ ਵਿਚ ਸ੍ਰੀ ਅਰਵਿੰਦ ਨਾਲ ਰਹਿੰਦੇ ਹੋਰ ਯੁਵਕ ਵੀ ਸ਼ਾਮਿਲ ਹੁੰਦੇ। ਉਨ੍ਹਾਂ ਦਰਮਿਆਨ ਵਾਰਤਾਵਾਂ ਚਲਦੀਆਂ ਅਤੇ ਕਦੇ-ਕਦੇ ਸ੍ਰੀ ਅਰਵਿੰਦ ਦਾ ਸਵੈਚਾਲਤ ਲੇਖਣ ਵੀ ਚਲਦਾ। ਪਰ ਮੀਰਾ ਕਦੀ ਉਨ੍ਹਾਂ ਨੂੰ ਸਵੈਚਾਲਤ ਲੇਖਣ ਰਾਹੀਂ ਆਪਣੇ ਚਰਿੱਤਰ ਦਾ ਅਧਿਐਨ ਕਰਨ ਦੀ ਆਗਿਆ ਨਾ ਦਿੰਦੀ। ਸੰਭਵ ਹੈ ਕਿ ਇਨ੍ਹਾਂ ਦਿਨਾਂ 'ਚ ਪਾਲ ਅਤੇ ਮੀਰਾ ਦੇ ਦਰਮਿਆਨ ਦਰਾੜ ਪੈਣੀ ਸ਼ੁਰੂ ਹੋ ਗਈ। ਮੀਰਾ ਆਪਣੇ ਭਵਿੱਖ ਨੂੰ ਲੈ ਕੇ ਸਪੱਸ਼ਟ ਸੀ। ਪਾਂਡੀਚਰੀ ਅਤੇ ਪ੍ਰਿਥਵੀ ਤੇ ਨਵਾਂ ਜੀਵਨ ਲਿਆਉਣ ਲਈ ਸ੍ਰੀ ਅਰਵਿੰਦ ਨਾਲ ਸਹਿਯੋਗ।

ਪਰ ਪਾਲ ਭਲੇ ਹੀ ਇਹ ਮੰਨਦਾ ਸੀ ਕਿ ਸ੍ਰੀ ਅਰਵਿੰਦ ਇਕ ਵਿਸ਼ਿਸ਼ਟ ਵਿਅਕਤਿਤਵ ਹਨ ਅਤੇ ਉਨ੍ਹਾਂ 'ਚ ਉਸ ਨੂੰ ਭਵਿੱਖ ਦਾ ਨਾਇਕ ਨਜ਼ਰ ਆਇਆ ਸੀ ਪਰ ਉਹ ਪੂਰੀ ਤਰ੍ਹਾਂ ਸ੍ਰੀ ਅਰਵਿੰਦ ਦੇ ਪ੍ਰਤੀ ਸਮਰਪਿਤ ਨਹੀਂ ਸੀ ਹੋ ਸਕਿਆ। ਇਸ ਪ੍ਰਕਾਰ ਉਸ ਨੂੰ ਲੱਗਿਆ ਕਿ ਉਹ ਮੀਰਾ ਅਤੇ ਅਰਵਿੰਦ ਦੇ ਦਰਮਿਆਨ ਅਧਿਆਤਮਿਕ ਚੇਤਨਾ ਦੀ ਏਕਤਾ ਦੇ ਦਰਮਿਆਨ ਕਿਧਰੇ ਖੁੱਸ ਗਿਆ ਹੈ ਅਤੇ ਜਦ ਅਰਵਿੰਦਵਾਦੀ ਰੱਬੀ ਜੀਵਨ ਨੂੰ ਪ੍ਰਾਰੰਭ ਕਰਨ ਲਈ ਅਧਿਆਤਮਿਕ ਭਾਈਚਾਰਾ ਕੀਤੇ ਜਾਣ ਦੀਆਂ ਯੋਜਨਾਵਾਂ ਬਣ ਰਹੀਆਂ ਸਨ, ਪਾਲ ਅਸੁਵਿਧਾ ਅਤੇ ਸ਼ੱਕ ਮਹਿਸੂਸ ਕਰਨ ਲੱਗਾ ਸੀ। ਸ੍ਰੀ ਅਰਵਿੰਦ, ਮੀਰਾ ਤੇ ਪਾਲ, ਤਿੰਨੋ ਇਸ ਵੱਧਦੀ ਹੋਈ ਦਰਾੜ ਤੋਂ ਅਣਜਾਣ ਨਹੀਂ ਸਨ। ਬੇਸ਼ਕ ਪਾਲ ਨਾਲ ਸੰਬੰਧ-ਵਿਸ਼ੇਧ ਦੀ ਸੰਭਾਵਨਾ ਮੀਰਾ ਦੇ ਅਵਚੇਤਨ 'ਚ ਸਥਿਤ ਸੀ ਅਤੇ ਇਸ ਦੌਰਾਨ ਮੀਰਾ ਨੂੰ ਭਵਿੱਖ ਦਰਸਾਉਣ ਵਾਲਾ ਏਸੇ ਦਾ ਹੀ ਨਤੀਜਾ ਸੀ। ਸ੍ਰੀ ਅਰਵਿੰਦ ਨੇ ਏਸੇ ਸੁਪਨੇ ਨੂੰ ਅੰਕਿਤ ਕੀਤਾ ਹੈ :

> ਸ੍ਰੀ ਮਾਂ (ਮੀਰਾ), ਰਿਚਰਡ ਤੇ ਮੈਂ ਕਿਤੇ ਜਾ ਰਹੇ ਸਾਂ। ਅਸੀਂ ਵੇਖਿਆ ਕਿ ਰਿਚਰਡ ਥੱਲੇ ਨੂੰ ਐਸੇ ਸਥਾਨ ਵੱਲ ਜਾ ਰਿਹਾ ਸੀ ਜਿਥੋਂ ਉਪਰ ਆਉਣਾ ਅਸੰਭਵ ਹੈ। ਫਿਰ ਅਸੀਂ ਆਪਣੇ ਆਪ ਨੂੰ ਇਕ ਗੱਡੀ ਦੇ ਅੰਦਰ ਬੈਠੇ ਮਹਿਸੂਸ ਕੀਤਾ ਜਿਸ ਦਾ ਚਾਲਕ ਉਸ ਨੂੰ ਬਾਰ-ਬਾਰ ਇਕ ਪਹਾੜੀ ਦੇ ਉਪਰ ਅਤੇ ਥੱਲੇ ਲਿਆ ਰਿਹਾ ਸੀ। ਅੰਤ ਵਿਚ ਉਸ ਨੇ ਸਭ ਤੋਂ ਉੱਚੀ ਚੋਟੀ ਤੇ ਇਸ ਨੂੰ ਰੋਕ ਲਿਆ। ਇਸ ਦਾ ਮਹੱਤਵ ਸਾਡੇ ਸਾਹਮਣੇ ਸਪੱਸ਼ਟ ਸੀ।[1]

ਇਹ ਸਪੱਸ਼ਟ ਸੀ ਕਿ ਪਾਲ ਅਤੇ ਮੀਰਾ ਆਪਣੇ ਸੰਯੁਕਤ ਜੀਵਨ ਦੇ ਇਕ

---

1. ਨਿਰੋਦਬਰਨ, ਟਾਕ ਵਿਦ ਸ੍ਰੀ ਅਰਬਿੰਦੋ (1966), ਪੰਨਾ 180-81

ਚਰਮ-ਬਿੰਦੂ ਤੇ ਆ ਪਹੁੰਚੇ ਸੀ। ਪ੍ਰੇਅਰਜ਼ ਐਂਡ ਮੈਡੀਟੇਸ਼ਨਜ਼ ਵਿਚ 22 ਜੂਨ 1920 ਦੀ ਪ੍ਰਵਿਸ਼ਠ 'ਚ ਉਨ੍ਹਾਂ ਦੀ ਆਤਮਾ ਦੀ ਮਨੋਵਿਅਥਾ ਅਤੇ ਅਧਿਆਤਮ ਦੀ ਸ਼ਕਤੀ ਦਰਜ ਹੈ :

> ਓ ਮੇਰੇ ਸਵਾਮੀ, ਮੈਨੂੰ ਅਭਿਵਿਅਕਤੀ ਤੋਂ ਵੀ ਪਰੇ ਦੀਆਂ ਖੁਸ਼ੀਆਂ ਦੇ ਕੇ ਤੁਸਾਂ ਮੇਰੇ ਲਈ ਸੰਘਰਸ਼ ਅਤੇ ਅਗਨੀ-ਪ੍ਰੀਖਿਆ ਵੀ ਭੇਜੇ ਹਨ ਅਤੇ ਇਸ ਤੇ ਵੀ ਮੈਂ ਏਨਾ ਮੁਸਕਰਾਈ ਹਾਂ ਜਿੰਨਾ ਮੇਰੇ ਪਰਮ ਪ੍ਰਿਯ ਦੂਤ ਵੀ ਨਾ ਮੁਸਕਰਾਏ ਹੋਣਗੇ। ਪਹਿਲਾਂ ਮੈਂ ਸੰਘਰਸ਼ ਤੋਂ ਡਰੀ ਸੀ ਕਿਉਂਕਿ ਇਸ ਨਾਲ ਮੇਰੇ ਪਿਆਰ ਦੇ ਸੁਮੇਲ ਅਤੇ ਸ਼ਾਂਤੀ ਨੂੰ ਨੁਕਸਾਨ ਪਹੁੰਚਦਾ ਸੀ। ਪਰ ਹੁਣ ਓ ਮੇਰੇ ਈਸ਼ਵਰ, ਮੈਂ ਖੁਸ਼ੀ ਨਾਲ ਇਸ ਦਾ ਸੁਆਗਤ ਕਰਦੀ ਹਾਂ।[1]

ਪਾਲ ਰਿਚਰਡ ਨੇ ਤਾਂ ਮੀਰਾ ਨੂੰ ਉਨ੍ਹਾਂ ਦੇ ਆਸਰੇ ਤੋਂ ਅਲੱਗ ਕਰਕੇ ਵੇਖਿਆ ਅਤੇ ਨਾ ਆਪ ਹੀ ਪੂਰੇ ਮਨ ਨਾਲ ਗੁਰੂ ਦਾ ਚੇਲਾ ਬਣ ਸਕਿਆ। ਇਸ ਲਈ ਉਸ ਨੇ ਪਾਂਡੀਚਰੀ ਛੱਡ ਦਿਤੀ ਅਤੇ ਅਖੀਰ ਅਮਰੀਕਾ ਚਲਾ ਗਿਆ। ਨਿਊਯਾਰਕ ਵਿਚ ਇਕ ਇੰਡੀਅਨ ਸੈਂਟਰ ਫ਼ਾਰ ਏਸ਼ੀਅਨ ਸਟੱਡੀਜ਼ ਦਾ ਗਠਨ ਕਰਕੇ ਅਤੇ ਆਪਣੇ ਢੰਗ ਨਾਲ ਭਾਰਤ ਤੇ ਏਸ਼ੀਆ ਦੀ ਪੁਨਰ ਉੱਨਤੀ ਲਈ ਕੰਮ ਕਰਦੇ ਹੋਏ ਆਪਣੇ ਆਪ ਨੂੰ ਕੰਮ 'ਚ ਲਗਾ ਲਿਆ। ਪਰ ਇਹ ਸਪੱਸ਼ਟ ਹੈ ਕਿ ਮੀਰਾ ਅਤੇ ਸ੍ਰੀ ਅਰਵਿੰਦ ਨੂੰ ਛੱਡਣ ਦੇ ਆਪਣੇ ਫ਼ੈਸਲੇ ਤੇ ਉਸ ਨੂੰ ਦੁੱਖ ਹੋਇਆ ਸੀ ਅਤੇ ਇਸ ਨੂੰ ਉਸ ਨੇ ਦਿਲੀਪ ਕੁਮਾਰ ਰਾਏ ਦੇ ਸਾਹਮਣੇ ਸਵੀਕਾਰ ਵੀ ਕੀਤਾ ਸੀ, ਜਿਨ੍ਹਾਂ ਨੂੰ ਉਹ 1927 ਵਿਚ ਨਾਈਸ 'ਚ ਮਿਲਿਆ ਸੀ :

> ...ਸ੍ਰੀ ਅਰਵਿੰਦ ਹੀ ਇਕ ਮਾਤਰ ਇਕ ਅਜਿਹੇ ਵਿਅਕਤੀ ਹਨ ਜਿਨ੍ਹਾਂ ਨੇ (ਅਤਿਮਾਨਵ ਦੀ) ਦ੍ਰਿਸ਼ਟੀ ਦੁਆਰਾ ਸਭ ਕੁਝ ਜਿੱਤ ਲਿਆ ਹੈ ਅਤੇ ਇਸ ਤੋਂ ਵੀ ਵੱਧ, ਉਨ੍ਹਾਂ 'ਚ ਅਤਿਮਾਨਵੀ ਭੇਦ ਦੇ ਉਦਘਾਟਨ ਦੇ ਨਵੇਂ ਯੁਗ ਨੂੰ ਪ੍ਰਾਰੰਭ ਕਰਕੇ ਜੀਵਨ 'ਚ ਇਸ ਨੂੰ ਸਥਾਪਿਤ ਕਰਨ ਦੀ ਸ਼ਕਤੀ ਹੈ। ...ਕੇਵਲ ਉਨ੍ਹਾਂ ਕੋਲ ਆਗਾਮੀ ਵਿਸ਼ਵ ਦੀ ਕੁੰਜੀ ਹੈ ਅਤੇ ਮੇਰੀ ਇਹ ਬਦਕਿਸਮਤੀ ਹੈ ਕਿ ਆਪਣੀ ਬੇਨਤੀ ਦੇ ਪ੍ਰਤੀ ਮੇਰੇ ਪ੍ਰੇਮ ਨੇ ਮੈਨੂੰ ਉਨ੍ਹਾਂ ਦੀ ਸੁਰੱਖਿਆ ਤੋਂ ਦੂਰ ਖਿੱਚ ਲਿਆ ਅਤੇ ਮੈਂ ਇਕ ਉਦੇਸ਼ ਤੋਂ ਸੱਖਣਾ ਜੀਵਨ ਜੀਊਣ ਦਾ ਮਾਰਗ ਚੁਣ ਲਿਆ। ਮੈਂ ਉਸ ਇਕ ਵਿਅਕਤੀ ਤੋਂ ਦੂਰ ਹੋ ਗਿਆ ਜਿਸ ਦੇ ਨਾਲ ਮੈਂ ਬਾਕੀ ਦੁਨੀਆਂ ਦੇ ਸਾਥ ਨਾਲੋਂ ਮਹੱਤਵਪੂਰਨ ਮੰਨਦਾ ਹਾਂ। ਹੁਣ ਤਾਂ ਤੁਹਾਨੂੰ ਹੈਰਾਨੀ ਨਹੀਂ ਹੋਵੇਗੀ ਕਿ ਮੈਂ ਲਗਾਤਾਰ ਕਿਉਂ ਆਤਮ ਹੱਤਿਆ ਦਾ ਗ਼ਮ ਅਲਾਪੀ ਜਾ ਰਿਹਾ ਹਾਂ।[2]

---

1. ਪ੍ਰੇਅਰਜ਼ ਐਂਡ ਮੈਡੀਟੇਸ਼ਨਜ਼, ਪੰਨਾ 292-93
2. ਐਮਗ ਦੀ ਗ੍ਰੇਟ (ਜੈਕੋ 1950), ਪੰਨਾ 327

ਫਿਰ ਵੀ 'ਕੁੰਠਾ ਦੀ ਕਿਸ਼ਤੀ' ਤੋਂ ਚਲਦਾ ਹੋਇਆ ਵੀ ਪਾਲ ਆਪਣੇ ਕੰਮ 'ਚ ਲਗਿਆ ਰਿਹਾ ਅਤੇ 1956 ਵਿਚ ਆ ਕੇ ਆਪਣੇ ਜਾਪਾਨੀ ਮਿੱਤਰ ਡਾ. ਓਕਾਵਾ ਨੂੰ ਆਪਣੇ ਕਾਰਜ ਅਤੇ "ਅਮਰੀਕਾ ਦੇ ਅਧਿਆਤਮਕ ਮਾਰੂਥਲ" ਵਿਚ ਆਪਣੇ ਆਤਮ ਨਿਰਵਾਸਨ ਦੇ ਬਾਰੇ 'ਚ ਲਿਖਿਆ।

15

# ਸਾਧਨਾ ਅਤੇ ਸਿੱਧੀ

ਪਰ ਮੀਰਾ ਤੇ ਕੁਮਾਰੀ ਹਾਗਸਨ ਪਾਂਡੀਚਰੀ ਵਿਚ ਹੀ ਰੁਕੀਆਂ ਰਹੀਆਂ। ਆਪਣੇ ਆਪ ਨੂੰ ਭਾਰਤੀ ਜੀਵਨ ਸ਼ੈਲੀ ਦੇ ਅਨੁਸਾਰ ਬਣਾਉਂਦੀਆਂ ਹੋਈਆਂ ਸਾਧਨਾ ਕਰਦੀਆਂ ਰਹੀਆਂ। 24 ਨਵੰਬਰ 1920 ਨੂੰ ਪਾਂਡੀਚਰੀ ਇਕ ਭਿਆਨਕ ਤੂਫ਼ਾਨ ਦੀ ਲਪੇਟ 'ਚ ਆ ਗਿਆ ਅਤੇ ਜਿਸ ਘਰ ਵਿਚ ਮੀਰਾ ਤੇ ਕੁਮਾਰੀ ਹਾਗਸਨ ਰਹਿੰਦੀਆਂ ਸਨ, ਉਸ ਦੇ ਡਿੱਗਣ ਦਾ ਖਤਰਾ ਪੈਦਾ ਹੋ ਗਿਆ ਸੀ। ਇਸ ਲਈ ਸ੍ਰੀ ਅਰਵਿੰਦ ਦੇ ਆਦੇਸ਼ ਤੇ ਦੋਵੇਂ ਮਹਿਲਾਵਾਂ ਸ੍ਰੀ ਅਰਵਿੰਦ ਦੇ ਘਰ ਦੀ ਪਹਿਲੀ ਮੰਜ਼ਿਲ ਤੇ ਆ ਗਈਆਂ ਅਤੇ ਉਸ ਤੋਂ ਬਾਅਦ ਪਾਂਡੀਚਰੀ ਦੇ ਆਸ਼੍ਰਮ ਦੀ ਨੀਂਹ ਰਖੀ।

ਮੀਰਾ ਦੇ ਆਉਣ ਤੋਂ ਪਹਿਲਾਂ ਕੁਝ ਮਹੀਨੇ ਕਠਿਨਾਈਆਂ ਅਤੇ ਬਿਨਾਂ ਕਿਸੇ ਕਾਰਨ ਦੇ ਇੱਛਾਵਾਂ 'ਚ ਬੀਤੇ ਤੇ ਜਲਦੀ ਹੀ ਦੁੱਖ ਤੋਂ ਮੁਕਤੀ ਮਿਲ ਗਈ। ਮੀਰਾ ਦੇ ਨਾਲ ਹੀ ਉਥੇ ਪ੍ਰਫੁਲਤਾ, ਪ੍ਰਮਾਣਿਕਤਾ ਅਤੇ ਅਨੁਸ਼ਾਸਤ ਪੂਰਣਤਾ ਦਾ ਭਾਵ ਵੀ ਆ ਗਿਆ ਸੀ। ਜਲਦੀ ਹੀ ਘਰ ਦੇ ਕੰਮ ਕਾਜ ਵਿਚ ਮੁੱਢੋਂ ਹੀ ਪਰਿਵਰਤਨ ਆ ਗਿਆ ਸੀ। ਅਲਮਾਰੀਆਂ 'ਚ ਪੁਸਤਕਾਂ ਸਫ਼ਾਈ ਨਾਲ ਲਗਾ ਦਿੱਤੀਆਂ ਸਨ ਅਤੇ ਹੋਰ ਵਸਤੂਆਂ ਵੀ ਆਪਣੇ ਸੁਨਿਸ਼ਚਤ ਖਾਨਿਆਂ 'ਚ ਰਖ ਦਿੱਤੀਆਂ ਗਈਆਂ ਸਨ। ਅਹਾਤਾ ਸਾਫ਼ ਸੁਥਰੇ ਬਗੀਚੇ ਵਾਂਗ ਚਮਕ ਰਿਹਾ ਸੀ ਅਤੇ ਮੀਰਾ ਦੀ 'ਪਵਿੱਤਰਤਾ, ਸ਼ਾਂਤੀ ਅਤੇ ਸੁੰਦਰਤਾ' ਨਾਲ ਉਸ ਤੋਂ ਨਿਰਭਰ, ਮਧੁਰ ਤੇ ਸੁੰਦਰ ਦੈਵੀ ਵਿਅਕਤਿਤਵ ਟਪਕ ਰਿਹਾ ਸੀ।[1] ਅਤੇ ਹੁਣ ਤੋਂ ਸ੍ਰੀ ਅਰਵਿੰਦ ਮੀਰਾ ਅਤੇ ਉਨ੍ਹਾਂ ਦੇ ਚੇਲੇ ਵੀ ਆਉਣ ਵਾਲੇ ਸਮੂਹਕ ਵਲ ਧਿਆਨ ਕਰਨ ਲੱਗ ਪੈਂਦੇ ਸਨ।

ਇਸ ਵੱਡੇ ਪਰਿਵਰਤਨ, ਸਮਰੱਥਾ ਦੇ ਇਸ ਨਵੇਂ ਸਾਮਰਾਜ, ਸ਼ਾਂਤੀ ਅਤੇ ਸਾਧਨਾ ਨੂੰ ਅਕਸਰ ਬਾਹਰੀ ਸ਼ਕਤੀਆਂ ਰੁਕਾਵਟ ਪਹੁੰਚਾਉਂਦੀਆਂ ਸਨ। ਉਦਾਹਰਣ ਲਈ, ਵੇਠਲ ਨਾਮ ਦਾ ਇਕ ਰਸੋਈਆ ਬਹੁਤ ਲਾਪ੍ਰਵਾਹ ਅਤੇ ਢੀਠ ਹੋ ਗਿਆ ਸੀ

1. ਟੀ. ਕੀਦਾਂਦਰਮਾ ਰਾਵ, ਬ੍ਰੈਥ ਆਫ ਗ੍ਰੇਸ, ਪੰਨਾ 42, 45

ਅਤੇ ਇਕ ਦਿਨ ਕੁਮਾਰੀ ਹਾਗਸਨ ਨੇ ਉਸ ਨੂੰ ਬੁਰੀ ਤਰ੍ਹਾਂ ਡਾਂਟਿਆ ਸੀ। ਨੌਕਰੀ ਤੋਂ ਕੱਢ ਦਿਤੇ ਜਾਣ ਤੇ ਉਹ ਇਕ ਮੁਸਲਿਮ ਫ਼ਕੀਰ ਕੋਲ ਚਲਿਆ ਗਿਆ ਜਿਸ ਨੇ ਕਾਲੇ ਜਾਦੂ ਨਾਲ ਉਨ੍ਹਾਂ ਦੇ ਘਰ ਪੱਥਰ ਸੁਟਵਾਏ ਸਨ। ਕਈ ਦਿਨ ਤੱਕ ਇਹ ਕ੍ਰਮ ਚਲਦਾ ਰਿਹਾ ਅਤੇ ਇਕ ਦਿਨ ਮੀਰਾ ਅਤੇ ਅਰਵਿੰਦ ਦੀ ਸਹਿਣਸ਼ੀਲਤਾ ਜਵਾਬ ਦੇ ਗਈ। ਇਕ ਦਿਨ ਯੋਗ ਅਭਿਆਸ ਕਰਦੇ ਹੋਏ ਮੀਰਾ ਨੂੰ ਇਸ ਸ਼ਰਾਰਤ ਦੇ ਸ੍ਰੋਤ ਦਾ ਪਤਾ ਲੱਗ ਗਿਆ :

> ਮੈਂ ਇਕ ਜੀਵ ਦੇ ਤਿੰਨ ਛੋਟੇ-ਛੋਟੇ ਸਰੂਪ ਵੇਖੇ ਇਨ੍ਹਾਂ ਛੋਟੇ ਸਰੂਪਾਂ ਦੇ ਕੋਲ ਕੋਈ ਸ਼ਕਤੀ ਨਹੀਂ ਸੀ. ਉਨ੍ਹਾਂ ਦੀ ਚੇਤਨਾ ਇਕ ਕਿਰਿਆ ਤੱਕ ਸੀਮਤ ਸੀ...ਪਰ ਇਹ ਸਰੂਪ ਜਾਦੂ ਕਰਨ ਵਾਲੇ ਲੋਕਾਂ ਦੀ ਸੇਵਾ ਕਰ ਰਹੇ ਸਨ।[1]

ਮੀਰਾ ਨੇ ਜਲਦੀ ਨਾਲ ਨੀਮ-ਪਾਗਲ (ਅਰਧ-ਮੂਰਖ) ਨੌਕਰ ਨੂੰ ਬਦਲ ਦਿਤਾ ਜਿਸ ਦਾ ਅਵਚੇਤਨ ਰੂਪ ਨਾਲ ਘਰ ਅਤੇ ਜਾਦੂਗਰ ਨਾਲ ਵੀ ਸੰਬੰਧ ਬਣਿਆ ਹੋਇਆ ਸੀ। ਪੱਥਰਾਂ ਦੀ ਵਰਖਾ ਬੰਦ ਹੋ ਗਈ, ਇਕ ਵਾਰ ਫਿਰ ਸ਼ਾਂਤੀ ਦਾ ਸਾਮਰਾਜ ਛਾ ਗਿਆ ਅਤੇ ਪ੍ਰਤੀਗਾਮੀ ਸ਼ਕਤੀਆਂ ਨੇ ਸ਼ਰਾਰਤੀ ਤੱਤਾਂ ਤੇ ਹੀ ਉਲਟਾ ਹਮਲਾ ਕਰ ਦਿੱਤਾ।

ਇਕ ਸਾਲ ਇਕ ਹੋਰ ਘਟਨਾ ਵਾਪਰੀ ਸੀ—ਆਰੀਆ ਦਾ ਬੰਦ ਹੋਣਾ। ਉਹ ਆਪਣਾ ਕੰਮ ਪੂਰਾ ਕਰ ਚੁਕਾ ਸੀ ਅਤੇ ਚਿੰਤਕਾਂ ਤੇ ਬੁੱਧੀਜੀਵੀਆਂ ਦੀ ਇਕ ਸਮਿਤੀ ਨੂੰ ਭਾਵੀ ਮਾਨਵ ਦਾ ਨਵਾਂ ਬੋਧ ਹੋ ਗਿਆ ਸੀ। ਨਾਲ ਹੀ, ਸ੍ਰੀ ਅਰਵਿੰਦ ਨੇ ਇਕ ਨਵੀਂ ਭਾਵਪੂਰਣ ਸਾਧਨਾ ਆਰੰਭ ਕਰ ਦਿੱਤੀ ਸੀ ਤਾਂ ਕਿ ਉੱਚ ਚੇਤਨਾ ਨੂੰ ਹੇਠਾਂ ਜੀਵ ਤਕ ਲਿਆਂਦਾ ਜਾ ਸਕੇ। ਇਸੇ ਦੀ ਸਫ਼ਲਤਾ ਤੇ ਹੀ ਊਰਜੱਸਵੀ ਅਧਿਆਤਮਿਕ ਕੇਂਦਰ ਦੀ ਸਥਾਪਨਾ ਨਿਰਭਰ ਕਰਦੀ ਸੀ। ਆਪਣੇ ਭਰਾ ਬਰਿੰਦਰ ਕੁਮਾਰ ਨੂੰ 18 ਨਵੰਬਰ 1922 ਨੂੰ ਇਕ ਪੱਤਰ ਵਿਚ ਸ੍ਰੀ ਅਰਵਿੰਦ ਨੇ ਟਿੱਪਣੀ ਕੀਤੀ ਹੈ :

> ਅਜੇ ਤਕ ਅਤੇ ਹੁਣ ਕੁਝ ਸਮੇਂ ਬਾਅਦ ਤਕ ਮੈਂ ਇਕ ਇਹੋ ਜਿਹੇ ਯੋਗ ਦੇ ਅਭਿਆਸ 'ਚ ਲੱਗਿਆ ਹਾਂ ਜੋ ਇਕ ਆਧਾਰ ਨੀਯਤ ਕਰੇ, ਜੀਵਨ ਤੋਂ...ਨਾ ਕਰੇ ਬਲਕਿ ਮਾਨਵ ਜੀਵਨ ਨੂੰ ਰੂਪਾਂਤਰਤ ਕਰੇ ਪਰ ਹੁਣ ਸਮਾਂ ਆ ਰਿਹਾ ਹੈ ਜਦ ਮੈਨੂੰ ਇਸ ਯੋਗ ਦੇ ਅਧਿਆਤਮਿਕ ਆਧਾਰ ਤੋਂ ਸ਼ੁਰੂ ਕਰਕੇ ਕਾਫ਼ੀ ਅਧਿਕ ਬਾਹਰੀ ਤੌਰ ਤੇ ਕੰਮ ਕਰਨਾ ਪਵੇਗਾ।

ਸ੍ਰੀ ਅਰਵਿੰਦ ਦੀ ਸਾਧਨਾ ਨੂੰ ਇਸ ਭਾਵਪੂਰਣ ਹਾਲਤ ਅਤੇ ਸ੍ਰੀ ਮਾਂ ਦੇ ਦੂਸਰੇ ਆਗਮਨ ਨਾਲ ਸ੍ਰੀ ਅਰਵਿੰਦ ਅਤੇ ਹੋਰ ਲੋਕਾਂ ਵਿਚਕਾਰ ਸੰਬੰਧਾਂ 'ਚ ਕਾਫ਼ੀ ਪਰਿਵਰਤਨ ਹੋ ਗਏ ਸਨ। ਸ੍ਰੀ ਅਰਵਿੰਦ ਹੁਣ ਗੁਰੂ ਮੰਨੇ ਜਾਣ ਲੱਗੇ ਸਨ, ਯੋਗ ਦੇ ਸਵਾਮੀ। ਸ੍ਰੀ ਅਰਵਿੰਦ ਘਰ ਦੇ ਇਕ ਮੈਂਬਰ ਮਿੱਤਰ ਹੀ ਬਣੇ ਰਹੇ। ਪਰ

1. ਕਵੈਸਚਨਜ਼ ਐਂਡ ਆਨਸਵਰਸ, 10 ਮਾਰਚ 1954

ਨਲਿਨੀ ਕਾਂਤ ਗੁਪਤਾ ਦੇ ਸ਼ਬਦਾਂ 'ਚ "ਸ੍ਰੀ ਮਾਂ ਨੇ ਆਪਣੇ ਵਿਹਾਰ ਤੇ ਬਾਣੀ ਦੁਆਰਾ ਸਿਖਾਇਆ ਸੀ ਅਤੇ ਵਾਸਤਵਿਕ ਅਭਿਆਸ ਦੁਆਰਾ ਦਿਖਾਇਆ ਸੀ ਕਿ ਸਵਾਮੀ ਤੇ ਸ਼ਿਸ਼ ਦਾ ਕੀ ਅਰਥ ਹੁੰਦਾ ਹੈ...ਸ੍ਰੀ ਮਾਂ ਨੇ ਸਾਡੀਆਂ ਅੱਖਾਂ ਖੋਹਲੀਆਂ...।"[1]

ਅਤੇ ਇਸ ਪ੍ਰਕਾਰ ਘਰ ਪ੍ਰਾਚੀਨ ਪਰਨਸ਼ਾਲਾ ਦਾ ਵੱਧ ਤੋਂ ਵੱਧ ਰੂਪ ਗ੍ਰਹਿਣ ਕਰਨ ਲੱਗਾ ਜਿਸ ਦੇ ਪ੍ਰਧਾਨ ਗੁਰੂ ਸਨ। ਮੀਰਾ ਨੇ ਵਸਤੂ ਜਗਤ ਤੇ ਬਨਸਪਤੀ ਜਾਂ ਪ੍ਰਾਣੀ ਜਗਤ ਦੇ ਪ੍ਰਤੀ ਪ੍ਰੇਮ ਦਾ ਪੁਸ਼ਪ-ਗੀਤ ਸਿਖਾਇਆ ਜਿਸ ਨੂੰ ਨੌਜੁਆਨ ਚੇਲਿਆਂ ਨੇ ਬੜੀ ਉਤਸੁਕਤਾ ਨਾਲ ਸਿਖਿਆ। ਉਦਾਹਰਣ ਲਈ ਸ੍ਰੀ ਮਾਂ ਬਿੱਲੀਆਂ ਨਾਲ ਬਹੁਤ ਪਿਆਰ ਕਰਦੀ ਸੀ। ਉਥੇ ਕੁਝ ਸੁੰਦਰ ਪੰਛੀ ਵੀ ਸਨ ਜਿਨ੍ਹਾਂ ਵਿਚ ਇਕ ਦਾ ਨਾਂ ਸੁੰਦਰੀ ਪੈ ਗਿਆ ਸੀ। ਬਿੱਲੀ ਦੇ ਬੱਚੇ ਮੀਰਾ ਤੇ ਬਹੁਤ ਵਿਸ਼ਵਾਸ ਕਰਦੇ ਸਨ ਅਤੇ ਜਦ ਵੀ ਦੁਖੀ ਹੁੰਦੇ ਮੀਰਾ ਕੋਲ ਚਲੇ ਜਾਂਦੇ। ਬਦਲੇ 'ਚ ਮੀਰਾ ਉਨ੍ਹਾਂ ਦੀਆਂ ਸਮੱਸਿਆਵਾਂ ਹਲ ਕਰਦੀ ਅਤੇ ਸਭ ਠੀਕ ਠਾਕ ਹੋ ਜਾਂਦਾ। ਮੀਰਾ ਦੀ ਹਰ ਕਿਰਿਆ ਪਿੱਛੇ ਇਕ ਤਰਕ ਹੁੰਦਾ ਸੀ ਅਤੇ ਉਨ੍ਹਾਂ ਨੇ ਸਿੱਧ ਕੀਤਾ ਕਿ ਬਿੱਲੀਆਂ ਤਕ ਸਾਨੂੰ ਬਹੁਤ ਕੁਝ ਸਿਖਾ ਸਕਦੀਆਂ ਹਨ।

ਮੀਰਾ ਹੁਣ ਪੂਰੀ ਤਰ੍ਹਾਂ ਘਰ ਦੀ ਮਾਲਕਣ ਬਣ ਗਈ ਸੀ ਅਤੇ ਇਨ੍ਹਾਂ ਸਾਲਾਂ ਦੇ ਉਹ ਬਹੁਤ ਮਹੱਤਵਪੂਰਨ ਇੱਛਾ ਰਖਣ ਵਾਲੀ ਚੇਲੀ ਨਾਲੋਂ ਸ੍ਰੀ ਅਰਵਿੰਦ ਦੀ ਇਕ ਕਿਰਿਆਸ਼ੀਲ, ਸਮਝਦਾਰ ਅਤੇ ਸਮਰਪਿਤ ਸਹਿਯੋਗੀ ਬਣ ਗਈ ਸੀ। ਗਿਆਨ ਦੀ ਇੱਛਿਆ ਵਾਲੇ ਜੋ ਲੋਕ ਸ੍ਰੀ ਅਰਵਿੰਦ ਦੀ ਖੋਜ 'ਚ ਆਉਂਦੇ ਉਨ੍ਹਾਂ ਨੂੰ ਅਕਸਰ ਸ੍ਰੀ ਅਰਵਿੰਦ 'ਮੀਰਾ ਦੁਆਰਾ' ਸਹਾਇਤਾ ਲੈਣ ਲਈ ਆਖਦੇ। ਇਕ ਗਿਆਨ ਦੀ ਇੱਛਾ ਰਖਣ ਵਾਲੀ ਯੁਵਤੀ ਨੇ ਘਨ੍ਹਾਈ ਲਾਲ ਦੁਆਰਾ ਮੀਰਾ ਨੇ ਖੁਦ ਕਿਹਾ ਸੀ :

> ਤੁਹਾਨੂੰ ਉਪਰ ਉਠਣਾ ਪਵੇਗਾ, ਤੁਹਾਨੂੰ ਅਸਵੀਕਾਰ ਕਰਨਾ ਪਵੇਗਾ, ਲੇਕਿਨ ਸਭ ਤੋਂ ਚੰਗਾ ਇਹ ਹੈ ਕਿ ਜੇਕਰ ਤੁਸੀਂ ਮੈਨੂੰ ਆਪਣੇ ਦਿਲ 'ਚ ਰੱਖ ਸਕੋ, ਮੈਨੂੰ ਪਿਆਰ ਕਰ ਸਕੋ ਤਾਂ ਤੁਹਾਨੂੰ ਕੁਝ ਨਹੀਂ ਕਰਨਾ ਪਵੇਗਾ। ਮੈਂ ਤੁਹਾਡੇ ਲਈ ਸਭ ਕੁਝ ਕਰਾਂਗੀ।[2]

ਮੀਰਾ ਹੁਣ ਚੇਲਿਆਂ ਦੇ ਨਾਲ ਸ੍ਰੀ ਅਰਵਿੰਦ ਦਾ ਜਨਮ ਦਿਨ (15 ਅਗਸਤ) ਦਰਸ਼ਨ-ਦਿਵਸ ਦੇ ਰੂਪ 'ਚ ਮਨਾਉਣ ਲੱਗੀ ਸੀ। ਇਹ ਦਿਨ ਅਸਲ ਵਿਚ ਪ੍ਰਭੂ ਨਾਲ ਵਿਸ਼ੇਸ਼ ਮੁਲਾਕਾਤ ਦਾ ਦਿਨ ਸੀ :

> ਉਹ ਉਥੇ ਬੈਠਦੇ ਹਨ—ਗੁਲਾਬੀ ਤੇ ਸਫੇਦ ਕਮਲਾਂ ਦੇ ਹਾਰ ਪਹਿਨੇ ਹੋਏ। ਇਕ ਛੋਟਾ ਜਿਹਾ ਫੁੱਲ ਹੈ ਜਿਹੜਾ ਚੇਲਿਆਂ ਦੀ ਭੇਂਟ ਦਾ ਪ੍ਰਤੀਕ ਹੁੰਦਾ ਹੈ। ਦਿਲ ਧੜਕਣ ਲੱਗਦੇ ਹਨ, ਹੈਰਾਨ ਹੋਣ ਲੱਗਦੇ ਹਨ, ਪ੍ਰਾਰਥਨਾ ਕਰਨ ਲੱਗਦੇ ਹਨ, ਭਾਵਨਾਵਾਂ ਟਪਕਣ ਲੱਗ ਪੈਂਦੀਆਂ ਹਨ ਅਤੇ ਅਰਸ਼ੀ

---

1. ਰਿਮੇਨੇਸੇਂਸਜ਼, ਪੰਨਾ 63-64
2. ਬ੍ਰੈਥ ਆਫ ਗ੍ਰੇਸ, ਪੰਨਾ 40

ਵਚਨਾਂ ਦਾ ਇਕ ਹੜ੍ਹ ਜਿਹਾ ਆ ਜਾਂਦਾ ਜੋ ਸਾਰਿਆਂ ਨੂੰ ਆਪਣੇ ਨਾਲ ਸਮੇਟਦਾ ਹੋਇਆ ਤੇਜ਼ੀ ਨਾਲ ਲੈ ਜਾਂਦਾ। ਉਹ ਦ੍ਰਿਸ਼ਟੀ। ਭਾਵਾਂ ਵਿਚ ਮਸਤ ਕਰ ਦੇਣ ਵਾਲੀਆਂ ਮਨਮੋਹੀ ਅੱਖੀਆ ! ਕੌਣ ਭੁੱਲ ਸਕਦਾ ਹੈ ?... ਜੇਕਰ ਉਥੇ ਇੰਦ੍ਰੀਆਂ ਤੋਂ ਪਰੇ ਦੀ ਈਸ਼ਵਰਤਾ ਨਹੀਂ ਹੈ ਤਾਂ ਫਿਰ ਕਿਥੇ ਹੋ ਸਕਦੀ ਹੈ।[1]

ਇਨ੍ਹਾਂ ਮੌਕਿਆਂ ਤੇ ਮੀਰਾ ਸ੍ਰੀ ਅਰਵਿੰਦ ਦੇ ਕੋਲ ਹੀ ਇਕ ਛੋਟੇ ਸਟੂਲ ਤੇ ਬੈਠਦੀ। ਕੁਝ ਮਿੰਟਾਂ ਦੇ ਮੌਣ ਤੋਂ ਬਾਅਦ ਸ੍ਰੀ ਅਰਵਿੰਦ ਆਪਣਾ ਛੋਟਾ ਜਿਹਾ ਵਿਆਖਿਆਨ ਦਿੰਦੇ।

1925 ਦੇ ਦੌਰਾਨ ਮੀਰਾ ਦੇ...ਜੋੜਾਂ 'ਚ ਸੋਜ ਪੈ ਗਈ ਜੋ ਲਗਪਗ ਪੰਦਰਾਂ ਕਸ਼ਟ ਭਰੇ ਦਿਨਾਂ ਬਾਅਦ ਠੀਕ ਹੋਈ। ਸਾਲ ਦੇ ਅਖੀਰ ਤੇ ਇਕ ਨੌਜੁਆਨ ਫਰਾਸੀਸੀ ਫਿਲਿਪ ਬਾਰਬਿਏ ਸੇ ਹਿਲੇਯ ਵੀ ਗਿਆਨ-ਅਭਿਲਾਖੀਆਂ ਦੇ ਦਲ 'ਚ ਸ਼ਾਮਿਲ ਹੋ ਗਿਆ। ਸ੍ਰੀ ਅਰਵਿੰਦ ਨੇ ਉਸ ਨੂੰ ਪਵਿੱਤਰ ਨਾਮ ਦਿਤਾ ਤੇ ਮੀਰਾ ਨਾਲ ਪਵਿੱਤਰ ਦੀ ਸਾਧਨਾ ਦਾ ਧਿਆਨ ਰੱਖਣ ਲਈ ਕਿਹਾ। ਇਸ ਤੋਂ ਬਾਅਦ ਜਦੋਂ ਵੀ ਆਸ਼ਰਮ ਦੇ ਸਾਧਕ ਮੀਰਾ ਦੀ ਸੁਰੱਖਿਆ 'ਚ ਰਖੇ ਜਾਂਦੇ ਉਹ ਉਨ੍ਹਾਂ ਦੇ ਵਸਤੂਗਤ ਤੇ ਅਧਿਆਤਮਿਕ ਜੀਵਨ ਦੇ ਹਰ ਪਲ 'ਚ ਰੁਚੀ ਲੈਂਦੀ। ਸਾਧਕਾਂ ਨੇ ਇਹ ਮਹਿਸੂਸ ਕੀਤਾ ਕਿ ਉਨ੍ਹਾਂ ਦੀ ਸਾਧਨਾ ਦੇ ਪੂਰਵ ਵਿਕਾਸ ਲਈ ਦੋਵੇਂ ਹੀ ਪ੍ਰੇਰਨਾਵਾਂ (ਸ੍ਰੀ ਅਰਵਿੰਦ ਤੇ ਮੀਰਾ ਦੀ) ਜ਼ਰੂਰੀ ਹਨ। ਸ੍ਰੀ ਅਰਵਿੰਦ ਦਾ ਉੱਚਤਾ ਪ੍ਰਾਪਤ ਯੋਗ ਦਾ ਪਰਿਗਿਆਨ ਕੇਵਲ ਸੁਵਿਕਸਿਤ ਬੌਧਕ ਪੱਧਰ ਤੇ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ ਜਦ ਕਿ ਮੀਰਾ ਦਾ ਸਿਧਾ ਮਾਨਸਿਕ ਮਾਰਗ ਕਿਸੇ ਨਵੇਂ ਸਿੱਖੇ ਲਈ ਲਾਭਦਾਇਕ ਹੋ ਸਕਦਾ ਹੈ। ਇਕ ਚੇਲੇ ਵੀ. ਚਿਦਾ ਨੰਦਮ ਨੇ ਮੀਰਾ ਦੇ ਵਿਅਕਤਿਤਵ ਤੇ ਇਕ ਕਵਿਤਾ ਲਿਖੀ ਹੈ ਜਿਸ ਵਿਚ ਉਨ੍ਹਾ ਨੇ ਦਸਿਆ ਹੈ ਕਿ ਗਿਆਨ-ਅਭਿਲਾਖੀਆਂ ਨੂੰ ਉਹ ਬੋਤ੍ਰਿਸ ਦੀ ਤਰ੍ਹਾਂ ਅਨੁਗ੍ਰਹਿਸ਼ੀਲ ਅਤੇ ਮਾਰਗ ਦਰਸ਼ਕ ਲੱਗਦੀ ਸੀ :

ਮੈਂ ਉਸ ਨੂੰ ਵੇਖਿਆ ਹੈ ਅਨੁਗ੍ਰਹਿਸ਼ੀਲ ਦੇ ਬਦਲੇ ਹੋਏ ਰਹੱਸ ਦੇ ਰੂਪ 'ਚ
ਈਸ਼ਵਰੀ ਅਨਬਣ...
ਦੂਰੋਂ ਉਤਰਦਾ ਹੋਇਆ ਕੋਈ ਫਰਿਸ਼ਤਾ
ਪ੍ਰਿਥਵੀ ਲਈ ਇਕ ਜਯੋਤੀ
ਅੰਧ ਗਿਆਨ ਅਭਿਲਾਖੀ ਪ੍ਰਿਥਵੀ ਲਈ।[2]

ਫਿਰ ਆਇਆ 1926 ਦਾ ਸਾਲ, ਜੋ ਪਵਿੱਤਰ ਤੇ ਅਸਾਧਾਰਣ ਮਹੱਤਤਾ ਵਾਲਾ ਸਿੱਧ ਹੋਇਆ। ਮੀਰਾ ਨੇ ਪ੍ਰਾਰਥਨਾ, ਯੋਗ-ਅਭਿਆਸ ਅਤੇ ਹੋਰ ਅਧਿਆਤਮਿਕ ਧਰਮ ਸੇਵਾ ਰਾਹੀਂ ਚੇਲਿਆਂ ਦੇ ਮਾਰਗ-ਦਰਸ਼ਨ ਦਾ ਲਗਭਗ ਪੂਰਾ ਭਾਰ ਆਪਣੇ

---

1. ਈਵਨਿੰਗ ਟਾਕਸ 2, ਪੰਨਾ 303
2. ਮਦਰ ਇੰਡੀਆ, ਫਰਵਰੀ 1969, ਪੰਨਾ 23

ਮੋਢਿਆਂ ਤੇ ਲੈ ਲਿਆ ਸੀ । ਇਹ ਸੁਭਾਵਿਕ ਹੀ ਸੀ ਕਿ ਹੁਣ ਚੇਲੇ ਉਨ੍ਹਾਂ ਨੂੰ ਮੀਰਾ ਦੇਵੀ ਨਾਲੋਂ ਵਧੇਰੇ ਸ੍ਰੀ ਮਾਂ ਮੰਨਣ ਲੱਗ ਪਏ ਸਨ । ਸ੍ਰੀ ਅਰਵਿੰਦ ਨੇ ਆਪ ਅੱਗੇ ਹੋ ਕੇ ਉਨ੍ਹਾਂ ਨੂੰ ਸ੍ਰੀ ਮਾਂ ਪੁਕਾਰਿਆ ਅਤੇ ਉਨ੍ਹਾਂ ਨੂੰ ਆਸ਼ਰਮ ਦੀ ਚਲਦੀ ਫਿਰਦੀ ਆਤਮਾ ਦੇ ਰੂਪ 'ਚ ਸਥਾਪਿਤ ਕੀਤਾ । ਜਿਵੇਂ ਉਹ ਜਾਣਦੇ ਸਨ ਕਿ ਕੀ ਹੋਣ ਵਾਲਾ ਹੈ ?

ਫਿਰ 24 ਨਵੰਬਰ 1926 ਦਾ ਮਹਾਨ ਦਿਨ ਆ ਪਹੁੰਚਾ । ਹਮੇਸ਼ਾ ਦੀ ਤਰ੍ਹਾਂ ਸ੍ਰੀ ਅਰਵਿੰਦ ਤੇ ਮੀਰਾ ਨੇ ਸਾਧਨਾ ਨਾਲ ਧਿਆਨ ਦਿਤਾ । ਫਿਰ ਵੀ ਸਾਧਕਾਂ ਨੂੰ ਵਾਤਾਵਰਣ ਵਿਚ ਕੁਝ ਅਸਾਧਾਰਨ ਰੂਪ ਨਾਲ ਸ਼ਕਤੀ ਦਾ ਪਤਾ ਲਗਾ । ਜਦ ਸ੍ਰੀ ਅਰਵਿੰਦ ਅਤੇ ਮੀਰਾ ਨੇ ਹਰ ਇਕ ਸਾਧਕ ਨੂੰ ਅਸ਼ੀਰਵਾਦ ਦਿੱਤਾ, ਉਨ੍ਹਾਂ ਨੂੰ ਉਨ੍ਹਾਂ ਦੀ ਛੂਹ ਵਿਚ ਕੁਝ ਵਿਲੱਖਣਤਾ ਮਹਿਸੂਸ ਹੋਈ । ਜਦ ਉਹ ਦੋਵੇਂ ਚਲੇ ਗਏ ਤਾਂ ਇਕੱਠੇ ਹੋਏ ਗਿਆਨ-ਅਭਿਲਾਖੀਆਂ ਨੂੰ ਇਕ ਨਵੀਂ ਸਿੱਧੀ ਪ੍ਰਾਪਤ ਹੋ ਗਈ ਅਤੇ ਮੀਰਾ ਉਨ੍ਹਾਂ ਦੀ ਸ੍ਰੀ ਮਾਂ ਹੈ । ਉਸ ਦਿਨ ਤੋਂ ਸ੍ਰੀ ਅਰਵਿੰਦ ਪੂਰਣ ਇਕਾਂਤ 'ਚ ਚਲੇ ਗਏ ਅਤੇ ਕੇਵਲ ਦਰਸ਼ਨ ਵਾਲੇ ਦਿਨਾਂ ਨੂੰ ਹੀ ਦਰਸ਼ਨ ਦੇਣ ਲੱਗੇ । ਮੀਰਾ ਆਸ਼ਰਮ ਦੀ ਸ੍ਰੀ ਮਾਂ ਬਣ ਗਈ ਅਤੇ ਇਸ ਦੇ ਵੱਧਦੇ ਹੋਏ ਮੈਂਬਰਾਂ ਦੀ ਜ਼ਿਮੇਂਵਾਰੀ ਉਨ੍ਹਾਂ ਤੇ ਹੀ ਸੀ । ਸ੍ਰੀ ਅਰਵਿੰਦ ਹੁਣ ਲਗਾਤਾਰ ਰੂਪ 'ਚ ਆਪਣੀ ਸਾਧਨਾ ਕਰ ਸਕਦੇ ਸਨ ਅਤੇ ਵਸਤੂ ਨੂੰ ਪ੍ਰਕਾਸ਼ ਨਾਲ ਕਰ ਦੇਣ ਲਈ ਅਤੀਮਾਨਵ ਤੋਂ ਥੱਲੇ ਲਿਆਉਣ ਦਾ ਯਤਨ ਕਰ ਸਕਦੇ ਸਨ । ਫਿਰ ਵੀ ਸ੍ਰੀ ਮਾਂ ਅਤੇ ਕੁਝ ਨੇੜੇ ਦੇ ਚੇਲਿਆਂ ਦੇ ਰਾਹੀਂ ਅਤੇ ਪੱਤਰ ਵਿਹਾਰ ਨਾਲ ਸਾਧਕਾ ਦੀਆਂ ਵਸਤੂਗਤ ਅਤੇ ਅਧਿਆਤਮਿਕ ਸਮੱਸਿਆਵਾਂ ਨੂੰ ਸੁਲਝਾਉਣ ਲਈ ਉਨ੍ਹਾਂ ਆਸ਼ਰਮ ਵਾਸੀਆਂ ਨਾਲ ਨਿਕਟ ਸੰਪਰਕ ਬਣਾਈ ਰਖਿਆ ।

## ਸਮਰਪਣ

ਉਸੇ ਕੋਲ ਦ੍ਰਿਸ਼ਟੀ ਹੈ
ਉਹ ਮਨੁੱਖ ਨੂੰ ਜਗਾਉਂਦੀ ਹੈ
ਅਤੇ ਯਾਤਰਾ ਲਈ
ਉਸ ਦੇ ਮਾਰਗ ਨੂੰ ਸੁਗਮ ਬਣਾਉਂਦੀ ਹੈ
ਅਤੇ ਉਸ ਦਾ ਮਾਰਗ-ਦਰਸ਼ਨ ਕਰਦੀ ਹੈ।
ਕਿੱਡਾ ਵਿਸ਼ਾਲ ਹੈ ਉਸ ਦਾ ਰੱਥ,
ਅਤੇ ਕਿੰਨੀ ਵਿਸ਼ਾਲ ਅਤੇ ਵਿਆਪਕ ਹੈ
ਉਹ ਦੇਵੀ,
ਕਿਸ ਤਰ੍ਹਾਂ ਉਹ ਦਿਨ ਨੂੰ
ਪ੍ਰਕਾਸ਼ ਦਿੰਦੀ ਹੈ!

(ਰਿਗਵੇਦ—ਸ੍ਰੀ ਅਰਵਿੰਦ ਵਲੋਂ ਕੀਤੇ ਗਏ
ਅੰਗਰੇਜ਼ੀ ਅਨੁਵਾਦ ਦਾ ਪੰਜਾਬੀ ਰੂਪਾਂਤਰ)

# 16

# ਆਸ਼ਰਮ

ਹੁਣ ਪ੍ਰਾਰੰਭ ਹੋਏ ਅਰਵਿੰਦ ਦੇ ਆਦਰਸ਼ਾਂ ਪ੍ਰਤੀ ਸਮਰਪਣ ਦੇ ਸ੍ਰੀ ਮਾਂ ਦੇ ਲੰਮੇ ਸਾਲ ਅਰਥਾਤ ਉਨ੍ਹਾਂ ਨੂੰ ਵਿਹਾਰਕ ਰੂਪ ਦੇਣ ਦਾ ਕੰਮ। ਗਿਆਨ-ਅਭਿਲਾਖੀਆਂ ਦੀ ਵੱਧਦੀ ਹੋਈ ਸੰਖਿਆ ਕਰਕੇ ਉਨ੍ਹਾਂ ਦੇ ਸੰਪਰਦਾਇਕ ਜੀਵਨ ਦੇ ਪ੍ਰਬੰਧ ਲਈ ਕਿਸੇ ਵਿਹਾਰਕ ਯੋਜਨਾ ਦੀ ਜ਼ਰੂਰਤ ਸੀ। ਉਹ ਦੋ ਮਕਾਨ ਜਿਨ੍ਹਾਂ 'ਚ ਉਹ ਲੋਕ ਰਹਿ ਰਹੇ ਸਨ ਸੰਯੁਕਤ ਰੂਪ ਨਾਲ "ਸ੍ਰੀ ਅਰਵਿੰਦ ਆਸ਼ਰਮ" ਕਹੇ ਜਾਣ ਲੱਗੇ। ਤਿੰਨ ਦਿਨ ਤਕ ਧਿਆਨ ਦੇ ਬਾਅਦ ਸ੍ਰੀ ਅਰਵਿੰਦ ਨੇ ਇਹ ਨਾਮ ਚੁਣਿਆ ਸੀ ਕਿਉਂਕਿ ਉਨ੍ਹਾਂ ਦੇ ਵਿਚਾਰ ਅਨੁਸਾਰ ਆਸ਼ਰਮ "ਗੁਰੂ ਦਾ ਘਰ" ਹੁੰਦਾ ਹੈ ਅਤੇ ਜਿਥੇ ਵਿਦਿਆਰਥੀ ਤੇ ਚੇਲੇ ਮਿਲ ਕੇ ਉਸ ਤੋਂ ਪ੍ਰੇਰਨਾ ਲੈਂਦੇ ਹਨ ਅਤੇ ਸਿਖਦੇ ਹਨ ਕਿ ਈਸ਼ਵਰ ਨੂੰ ਕਿਵੇਂ ਪ੍ਰਾਪਤ ਕੀਤਾ ਜਾ ਸਕਦਾ ਹੈ।[1]

ਸ੍ਰੀ ਮਾਂ ਲਈ ਇਹ ਘਟਨਾ ਸੁਪਨੇ ਦੇ ਸਾਕਾਰ ਹੋਣ ਵਾਂਗ ਸੀ। ਇਕ ਯਵਤੀ ਦੇ ਰੂਪ 'ਚ ਉਹ ਇਕ ਵਿਸ਼ੇਸ਼ ਸੰਸਾਰ ਦੀ ਰਾਹ ਦੇਖ ਰਹੀ ਸੀ ਜਿਥੇ ਅਧਿਆਤਮਿਕ ਗਿਆਨ-ਅਭਿਲਾਖੀ ਬਿਨਾ ਦੁਨਿਆਵੀਂ ਝਮੇਲਿਆਂ ਦੀ ਫਿਕਰ ਕੀਤੇ ਸਾਧਨਾ 'ਚ ਲੀਨ ਹੋ ਸਕੇ। ਉਨ੍ਹਾਂ ਨੇ ਬੜੇ ਜੋਸ਼ ਅਤੇ ਵਿਸ਼ਵਾਸ ਨਾਲ ਇਹ ਕੰਮ ਹੱਥ 'ਚ ਲਿਆ। ਆਪਣੇ ਵਿਹਾਰਕ ਮਾਨਸਿਕ ਸਨਮਾਨ ਅਤੇ ਆਤਮਾ ਦੇ ਖਜ਼ਾਨੇ ਦੇ ਕਾਰਨ ਉਹ ਸ੍ਰੀ ਅਰਵਿੰਦ ਦੇ ਦੇਵ-ਸੰਘ ਦੀ ਕਲਪਨਾ ਨੂੰ ਸਾਕਾਰ ਕਰਨ ਲਈ ਸਭ ਤਰ੍ਹਾਂ ਯੋਗ ਪਾਤਰ ਸੀ। ਜਿਸ ਤਰ੍ਹਾਂ ਸ੍ਰੀ ਅਰਵਿੰਦ ਨੇ ਨਿਰੋਦਵਨ ਨੂੰ ਵੀ ਕਿਹਾ ਸੀ :

> ਜਿਥੋਂ ਤੱਕ ਬਾਹਰੀ ਸੰਸਾਰ ਦਾ ਪ੍ਰਸ਼ਨ ਹੈ ਨਿਰਵਾਣ ਅਤੇ ਹੋਰ ਮੇਰੀਆਂ ਸਾਰੀਆਂ ਸਿੱਧੀਆਂ ਸਿੱਧਾਂਤਕ ਮਾਤਰ ਹੀ ਰਹਿ ਜਾਂਦੀਆਂ ਜਿਸ ਤਰ੍ਹਾਂ ਕਿ ਹੁਣ ਤਕ ਸਨ। ਸ੍ਰੀ ਮਾਂ ਨੇ ਹੀ ਉਨ੍ਹਾਂ ਨੂੰ ਵਿਹਾਰਕ ਰੂਪ ਦਿਤਾ। ਇਨ੍ਹਾਂ ਦੇ ਬਿਨਾ ਇਸ ਦੀ ਸੁਵਿਵਸਥਿਤ ਅਭਿਵਿਅਕਤੀ ਸੰਭਵ ਨਹੀਂ ਸੀ।[2]

---

1. ਵੇਖੋ, ਐਮ. ਪੀ. ਪੰਡਿਤ, ਸਰਵਿਸ ਲੈਟਰ 16, ਪੰਨਾ 6-7
2. ਟਾਕਸ ਵਿਦ ਸ੍ਰੀ ਅਰਬਿੰਦੋ (1966), ਪੰਨਾ 6

ਇਥੇ ਇਹ ਦਸਣਾ ਜ਼ਰੂਰੀ ਹੈ ਕਿ ਇਸ ਦੂਹਰੇ ਪਰਿਵਰਤਨ—ਸ੍ਰੀ ਅਰਵਿੰਦ ਦੇ ਇਕਾਂਤਵਾਸ ਅਤੇ ਸ੍ਰੀ ਮਾਂ ਦੀ ਅਗਵਾਈ ਤੇ-ਪਹਿਲਾਂ ਤਾਂ ਕੁਝ ਲੋਕਾਂ ਨੇ ਅੱਖਾਂ ਚੜ੍ਹਾਈਆਂ, ਸ਼ਿਕਾਇਤਾਂ ਕੀਤੀਆਂ ਗਈਆਂ ਅਤੇ ਦੂਸ਼ਣ ਲਗਾਏ ਗਏ । ਲੋਕਾਂ 'ਚ ਇਹ ਭਾਵਨਾ ਘਰ ਕਰ ਗਈ ਕਿ ਸ੍ਰੀ ਅਰਵਿੰਦ ਗੁਰੂ ਹਨ ਤੇ ਮੀਰਾ ਉਨ੍ਹਾਂ ਦੇ ਚੇਲਿਆਂ ਦੀ ਪ੍ਰਮੁੱਖ ਹੈ । ਹੁਣ ਕੁਝ ਲੋਕਾਂ ਲਈ ਉਨ੍ਹਾਂ ਨੂੰ ਸ੍ਰੀ ਮਾਂ ਕਹਿਣਾ ਕਠਿਨ ਹੋ ਰਿਹਾ ਸੀ । ਸ੍ਰੀ ਅਰਵਿੰਦ ਨੂੰ ਆਪ ਇਨ੍ਹਾਂ ਸਾਧਕਾਂ ਦੇ ਗਲਤ ਵਿਚਾਰਾਂ ਦਾ ਖੰਡਨ ਕਰਨਾ ਪਿਆ ਅਤੇ ਉਨ੍ਹਾਂ ਨੂੰ ਸਹੀ ਰਸਤਾ ਦਿਖਾਉਣਾ ਪਿਆ । ਉਨ੍ਹਾਂ ਨੇ ਬਾਰ-ਬਾਰ ਸਵੀਕਾਰ ਕੀਤਾ ਕਿ ਉਨ੍ਹਾਂ ਦੀ ਅਤੇ ਸ੍ਰੀ ਮਾਂ ਦੀ ਚੇਤਨਾ ਇਕਮਿਕ ਹੋ ਗਈ ਹੈ ਅਤੇ ਉਨ੍ਹਾਂ ਦੋਵਾਂ 'ਚ ਇਕ ਹੀ ਈਸ਼ਵਰ ਦੀ ਚੇਤਨਾ ਹੈ । ਹੋਰ ਸਮੱਸਿਆਵਾਂ ਵੀ ਸਨ । ਕੁਝ ਲੋਕ ਜ਼ਿਆਦਾ ਉਤੇਜਿਤ ਹੋ ਜਾਂਦੇ ਸਨ ਅਤੇ ਅਜੀਬ ਵਿਹਾਰ ਕਰਨ ਲੱਗੇ ਸਨ । ਕੁਝ ਹੋਰ ਲੋਕ ਨਵੀਂ ਅਧਿਆਤਮਿਕ ਸ਼ਕਤੀ ਦੀ ਤੀਬਰਤਾ ਨੂੰ ਸਹਿਨ ਨਹੀਂ ਕਰ ਸਕੇ ਸਨ । ਨਾਲ ਹੀ 24 ਨਵੰਬਰ 1926 ਦੇ ਬਾਅਦ ਕੁਝ ਮਹੀਨੇ ਅਸਲ ਵਿਚ ਬੜੇ ਸ਼ੁੱਭ ਸਨ । ਜਦੋਂ ਹਰ ਇਕ ਸਵਾਸ ਪ੍ਰਾਂਜਲ ਸੀ ਅਤੇ ਵਾਯੂ ਅਧਿਆਤਮਿਕ ਯਸ਼ ਦੇ ਬੱਦਲਾਂ ਨਾਲ ਪ੍ਰਵਾਹਿਤ ਸੀ । ਖੁਦ ਸ੍ਰੀ ਮਾਂ ਨੂੰ ਵੀ ਕੁਝ ਜਵਲੰਤ ਅਨੁਭਵ ਹੋਏ ਸਨ ਅਤੇ ਉਨ੍ਹਾਂ ਨੂੰ ਲੱਗਿਆ ਜੇਕਰ ਉਹ ਚਾਹੁਣ ਤਾਂ ਤਾਂਤਰਿਕ ਆਧਾਰ ਤੇ ਨਵੀਂ ਦੁਨੀਆਂ ਦਾ ਨਿਰਮਾਣ ਕਰ ਸਕਦੇ ਹਨ ਪਰ ਸ੍ਰੀ ਅਰਵਿੰਦ ਨੇ ਤੰਤਰ ਵਿਦਿਆ ਦੇ ਛਲਾਵੇ ਨਾਲ ਦੂਰ ਕਰਨ ਦੀ ਹੀ ਸਲਾਹ ਦਿੱਤੀ :

> ਹਾਂ ਇਹ ਇਕ ਅਤਿ ਮਾਨਵੀ ਵਿਕਾਸ ਹੈ ।...ਤੁਸੀਂ ਇਸ ਨਾਲ ਚਮਤਕਾਰ ਕਰੋਗੀ ਅਤੇ ਸਾਰੀ ਦੁਨੀਆਂ 'ਚ ਪ੍ਰਸਿੱਧ ਹੋ ਜਾਓਗੀ । ਤੂੰ ਦੁਨੀਆਂ ਦੀਆਂ ਘਟਨਾਵਾਂ ਨੂੰ ਉਲਟਾ ਪਲਟਾ ਸਕੇਂਗੀ । ਸੱਚਮੁਚ... ਇਕ ਮਹਾਨ ਸਫ਼ਲਤਾ ਹੋਵੇਗੀ ।...ਪਰ ਇਹ ਉਸ ਤਰ੍ਹਾਂ ਦੀ ਸਫ਼ਲਤਾ ਨਹੀਂ ਜਿਸ ਤਰ੍ਹਾਂ ਦੀ ਅਸੀਂ ਚਾਹੁੰਦੇ ਹਾਂ । ਸਾਨੂੰ ਜਾਨਣਾ ਚਾਹੀਦਾ ਹੈ ਕਿ ਨਵੇਂ ਸੰਸਾਰ ਦਾ ਆਪਣੀ ਪੂਰਣਤਾ 'ਚ ਅਤਿ ਮਾਨਵੀ ਵਿਸ਼ਵ ਨਿਰਮਾਣ ਕਰਨ ਵਿਚ ਤਤਕਾਲਿਕ ਸਮੱਸਿਆਵਾਂ ਦਾ ਮੋਹ ਕਿਵੇਂ ਛੁੱਟ ਸਕਦਾ ਹੈ ।

ਸ੍ਰੀ ਮਾਂ ਨੇ ਸ੍ਰੀ ਅਰਵਿੰਦ ਦੀ ਗੱਲ ਨੂੰ ਸਮਝਿਆ । ਕੁਝ ਦੇਰ ਲਈ ਧਿਆਨ ਕੀਤਾ ਅਤੇ ਫਿਰ ਮਨੁੱਖ ਲਈ ਤਾਂਤ੍ਰਿਕ ਸਵਰਗ ਦੇ ਨਿਰਮਾਣ ਦੀ ਇੱਛਾ ਨੂੰ ਤਿਆਗ ਦਿੱਤਾ । ਤਦ ਤੋਂ ਅਤਿ ਮਾਨਵ ਨੂੰ ਭੌਤਿਕ ਰੂਪ 'ਚ ਅਵਤਰਿਤ ਕਰਨ ਲਈ ਸ੍ਰੀ ਅਰਵਿੰਦ ਦੁਆਰਾ ਨਿਯਤ ਮਾਰਗ ਤੇ ਆਸ਼ਰਮ 'ਚ ਸ਼ਾਂਤੀ ਪੂਰਵਕ ਸਾਧਨਾ ਚਲਣ ਲੱਗੀ । ਜੋ ਲੋਕ ਸ੍ਰੀ ਮਾਂ ਨੂੰ ਅਧਿਆਤਮਿਕ ਗੁਰੂ ਦੇ ਰੂਪ 'ਚ ਸਵੀਕਾਰ ਨਾ ਕਰ ਸਕੇ ਉਹ ਪਾਂਡੀਕਰੀ ਛੱਡ ਕੇ ਚਲੇ ਗਏ । ਉਨ੍ਹਾਂ 'ਚ ਸ੍ਰੀ ਅਰਵਿੰਦ ਦੇ ਛੋਟੇ ਭਰਾ ਬਾਰੀਂਦ੍ਰ ਵੀ ਸਨ । ਫਿਰ ਵੀ ਇਨ੍ਹਾਂ ਲੋਕਾਂ 'ਚ ਇਕ ਅਧਿਆਤਮਿਕ ਸ਼ਕਤੀ ਅਤੇ ਇਕ ਯੋਗ ਸੰਗਠਨ ਕਰਤਰੀ ਦੇ ਰੂਪ 'ਚ ਉਨ੍ਹਾਂ ਦਾ ਸਰਵ-ਉੱਚ ਸਥਾਨ ਹੈ ।

ਉਦਾਹਰਣ ਲਈ ਬਾਰੀਂਦ੍ਰ ਨੇ ਲਗਭਗ 15 ਸਾਲਾਂ ਬਾਅਦ 21 ਫਰਵਰੀ 1940 ਨੂੰ ਖੁਲਨਾ ਵਸੀ ਨੂੰ ਇਕ ਪੱਤਰ 'ਚ ਲਿਖਿਆ ਸੀ :

> ਅੱਜ ਸ੍ਰੀ ਮਾਂ ਦਾ ਜਨਮ ਦਿਨ ਹੈ। ਇਸ ਸੁਭਾਗਸ਼ਾਲੀ ਦਿਨ ਤੇ ਉਨ੍ਹਾਂ ਦੇ ਪਥ-ਭ੍ਰਸ਼ਟ ਬੱਚੇ ਵਲੋਂ ਉਨ੍ਹਾਂ ਦੇ ਚਰਨਾਂ 'ਚ ਇਹ ਸ਼ਰਧਾਂਜਲੀ ਅਰਪਿਤ ਹੈ। ਗਲਤ ਰਸਤਿਆਂ ਤੇ ਜਿੰਨਾ ਮੈਂ ਭਟਕਿਆ ਹਾਂ, ਮੇਰੀਆਂ ਗਲਤੀਆਂ ਜਿੰਨੀਆਂ ਵੀ ਗੰਭੀਰ ਹੋਣ, ਭਵਿੱਖ 'ਚ ਮੇਰਾ ਗਹਿਰਾ ਝੁਕਾਅ ਮੈਨੂੰ ਮਾਂ ਦੀ ਚੇਤਨਾ ਦੇ ਮੰਦਰ 'ਚ ਲੈ ਆਇਆ ਹੈ ਕਿਉਂਕਿ ਮਾਂ ਦੀ ਗੋਦ ਦੇ ਇਲਾਵਾ ਉਸ ਦਾ ਬੱਚਾ ਕਿਥੇ ਆਪਣੀ ਯਾਤਰਾ ਪੂਰੀ ਕਰ ਸਕਦਾ ਹੈ ?[1]

1. ਨਾਰਾਇਣ ਪ੍ਰਸਾਦਿ, ਲਾਈਫ਼ ਇਨ ਸ੍ਰੀ ਅਰਬਿੰਦੋ ਆਸ਼ਰਮ, ਦੂਸਰਾ ਸੰਸਕਰਣ, (1968) ਪੰਨਾ 235

# 17

# ਸ੍ਰੀ ਮਾਂ

ਜੋ ਲੋਕ ਆਸ਼ਰਮ ਦੇ ਘੇਰੇ 'ਚ ਰਹਿੰਦੇ ਸਨ, ਉਹ ਵੀ ਕਦੇ-ਕਦੇ ਸ਼ਿਕਾਇਤਾਂ ਕਰਿਆ ਕਰਦੇ ਸਨ। ਜਦ ਆਸ਼ਰਮ ਵਾਸੀਆਂ ਦੀ ਸੰਖਿਆ ਹਰ ਸਾਲ ਵੱਧਦੀ ਜਾ ਰਹੀ ਸੀ ਤਾਂ ਗਲਤ ਫਹਿਮੀਆਂ ਹੋਇਆ ਹੀ ਕਰਦੀਆਂ ਹਨ। ਸ਼ਿਕਾਇਤਾਂ ਪੱਤਰਾਂ ਦੀ ਕੋਈ ਸੀਮਾ ਨਹੀਂ ਸੀ, ਪਰ ਸ੍ਰੀ ਅਰਵਿੰਦ ਨੇ ਹਮੇਸ਼ਾ ਦੀ ਤਰ੍ਹਾਂ ਸ਼ਾਂਤ ਰਹਿ ਕੇ ਬੜੀ ਸੁਬੁੱਧੀ ਨਾਲ ਉਨ੍ਹਾਂ ਨੂੰ ਅਧਿਆਤਮਿਕ ਮਮਤਾ ਦਾ ਵਿਚਾਰ ਸਮਝਾਇਆ। ਕਈ ਵਾਰ ਕੁਝ ਸਾਧਕ ਸ੍ਰੀ ਮਾਂ ਦੀਆਂ ਕਾਲਪਨਿਕ ਝਿੜਕਾਂ ਤੋਂ ਉਤਸ਼ਾਹਿਤ ਹੋ ਜਾਂਦੇ ਸਨ। ਉਦਾਹਰਣ ਦੇ ਤੌਰ ਤੇ :

> ਸ੍ਰੀ ਮਾਂ. ਸਵੇਰੇ ਆਪ ਦੀ ਅਰਥ ਪੂਰਣ ਉਲਾਂਭੇ ਵਾਲੀ ਨਜ਼ਰ ਨੇ ਮੈਨੂੰ ਅਸੁਵਿਧਾ 'ਚ ਪਾ ਦਿੱਤਾ ਹੈ। ਈਸ਼ਵਰ ਵੀ ਮੈਨੂੰ ਇਹੋ ਜਿਹੀਆਂ ਪ੍ਰੀਖਿਆਵਾਂ 'ਚ ਧੱਕ ਰਿਹਾ ਹੈ ਜਦ ਕਿ ਉਹ ਮੈਨੂੰ ਚੰਗੀ ਤਰ੍ਹਾਂ ਜਾਣਦਾ ਹੈ ਅਤੇ ਇਸ ਤੇ ਆਪ ਦੀ ਇਹ ਸਰਾਪੀ-ਨਜ਼ਰ ਮੇਰਾ ਇੰਤਜ਼ਾਰ ਕਰਦੀ ਰਹਿੰਦੀ ਹੈ।

ਸ੍ਰੀ ਅਰਵਿੰਦ ਦਾ ਸ੍ਰੀ ਮਾਂ ਵਲੋਂ ਉੱਤਰ ਸੀ :

> ਇਹ ਹਮੇਸ਼ਾ ਦੀ ਤਰ੍ਹਾਂ ਤੁਹਾਡੀ ਕਲਪਨਾ ਹੈ। ਉਲਾਂਭੇ ਵਾਲੀ ਕੋਈ ਗੱਲ ਨਹੀਂ। ਸਰਾਪੀ-ਨਜ਼ਰ ਦੀ ਕਲਪਨਾ! ਮੈਂ ਫਿਰ ਕਹਾਂਗਾ ਕਿ ਉਲਾਂਭੇ ਵਾਲੀ ਕੋਈ ਗੱਲ ਨਹੀਂ ਹੈ।[1]

ਇਸ ਤਰ੍ਹਾਂ ਪਲ ਭਰ 'ਚ ਹੀ ਗੰਭੀਰ ਤੇ ਹਾਸੇ ਪੂਰਵਕ ਆਵਾਜ਼ ਨਾਲ ਸ੍ਰੀ ਅਰਵਿੰਦ ਸਾਧਕਾਂ ਨੂੰ ਉਨ੍ਹਾਂ ਦੇ ਸ਼ਕ ਅਤੇ ਨਿਰਾਸ਼ਾਵਾਂ ਦੇ ਸਾਗਰ 'ਚ ਸਿੱਧੀ ਦੇ ਤੱਟ ਤੇ ਲੈ ਆਉਂਦੇ ਸੀ। ਸ੍ਰੀ ਮਾਂ ਨੂੰ ਸੁਤੰਤਰਤਾ ਸੀ ਜਿਸ ਨੂੰ ਉਹ ਚਾਹੁੰਣ ਸਾਧਕ ਚੁਣ ਸਕਦੇ ਸਨ ਅਤੇ ਕਿਸੇ ਨੂੰ ਵੀ ਉਨ੍ਹਾਂ ਦੇ ਅਧਿਆਤਮਿਕ ਮਾਰਗ ਦੇ ਵਿਕਾਸ ਲਈ

---

1. ਵੇਖੋ, ਕਿਰੋਦਵਰਨ, ਸ੍ਰੀ ਅਰਬਿੰਦੋਜ਼ ਹਿਯੂਮਰ (1974), ਪੰਨਾ 2

ਆਪਣੀ ਮਰਜ਼ੀ ਦਾ ਕੰਮ ਦੇ ਸਕਦੇ ਸਨ। ਉਹ ਉੱਚੇ ਪੱਧਰ ਤੇ ਕੰਮ ਕਰ ਰਹੇ ਸਨ ਇਸ ਲਈ ਉਨ੍ਹਾਂ ਦੀ ਦਿਸ਼ਾ ਅਤੇ ਨਿਰਦੇਸ਼ ਕਿਸੇ ਕਲੀ ਨੂੰ ਖਿੜਾਉਣ ਵਾਲੀ ਦੈਵੀ ਪ੍ਰਕਾਸ਼ ਦੇ ਸਮਾਨ ਸਨ। ਜਿਸ ਤਰ੍ਹਾਂ ਇਕ ਵਾਰ ਸ੍ਰੀ ਮਾਂ ਨੇ ਕਿਹਾ ਸੀ :

> 1926 ਤੋਂ ਜਦ ਸ੍ਰੀ ਅਰਵਿੰਦ ਇਕਾਂਤਵਾਸ 'ਚ ਚਲੇ ਗਏ ਹਨ ਤੇ ਸਾਰੀ ਜ਼ਿਮੇਂਵਾਰੀ ਮੈਨੂੰ ਸੌਂਪੀ ਹੈ। ਉਸ ਵੇਲੇ ਉਸ ਕੋਲ ਸਿਰਫ਼ ਦੋ ਕਿਰਾਏ ਦੇ ਮਕਾਨ ਤੇ ਥੋੜ੍ਹੇ ਜਿਹੇ ਚੇਲੇ ਸਨ। ਸਭ ਕੁਝ ਵੱਧ ਗਿਆ ਹੈ ਅਤੇ ਜੰਗਲ ਦੇ ਵਾਧੇ ਦੀ ਤਰ੍ਹਾਂ ਵਿਕਾਸ ਹੋ ਗਿਆ ਹੈ। ਸਾਰੀਆਂ ਉਪਾਸ਼ਨਾਵਾਂ ਕਿਸੇ ਬਣਾਵਟੀ ਯੋਜਨਾ ਦਾ ਸਬੂਤ ਨਾ ਹੋ ਕੇ ਇਕ ਜਿਊਂਦੀ ਜਾਗਦੀ ਅਤੇ ਗਤੀਸ਼ੀਲ ਲੋੜ ਹੋ ਗਈ ਸੀ। ਇਹ ਸੱਚੇ ਵਾਧੇ ਤੇ ਆਨੰਤ ਵਿਕਾਸ ਦਾ ਹੀ ਰਹੱਸ ਹੈ।[1]

ਇਥੇ ਦੁਨੀਆਂਦਾਰੀ ਦਾ ਤਿਆਗ ਨਹੀਂ ਸਗੋਂ ਕੁਦਰਤ ਦੇ ਵਿਕਾਸ 'ਚ ਕਿਰਿਆਸ਼ੀਲ ਸਾਂਝ ਸੀ। ਕਾਰਜ ਦਾ ਉਦੇਸ਼ ਲਾਭਦਾਇਕ ਨਹੀਂ ਸੀ, ਕਿਸੇ ਨੂੰ ਤਨਖਾਹ ਨਹੀਂ ਮਿਲਦੀ ਸੀ, ਸਗੋਂ ਸਾਰਿਆਂ ਦੀ ਜਾਗ੍ਰਿਤ ਤੇ ਨਿੰਦਰਾ ਅਵਸਥਾ ਦਾ ਪੂਰਾ ਸਮਾਂ ਈਸ਼ਵਰ ਲਈ ਪੂਰੀ ਤਰ੍ਹਾਂ ਸਮਰਪਿਤ ਸੀ। "ਹਮੇਸ਼ਾ ਯਾਦ ਰਖੋ ਤੁਸੀਂ ਸ੍ਰੀ ਮਾਂ ਨਾਲ ਕੰਮ ਕਰ ਰਹੇ ਹੋ" ਸ੍ਰੀ ਅਰਵਿੰਦ ਕਹਿੰਦੇ, "ਅਤੇ ਜੇਕਰ ਤੁਸੀਂ ਕੰਮ ਕਰਦੇ ਹੋਏ ਉਨ੍ਹਾਂ ਨੂੰ ਯਾਦ ਵੀ ਰਖੋ ਤਾਂ ਸ੍ਰੀ ਮਾਂ ਦੀ ਕ੍ਰਿਪਾ ਹਮੇਸ਼ਾ ਤੁਹਾਡੇ ਨਾਲ ਹੋਏਗੀ।[2]

ਇਕ ਆਸ਼ਰਮ ਵਾਸੀ ਨੂੰ ਕਿਸੇ ਸ਼ੰਕਾ ਦਾ ਹਲ ਕਰਦੇ ਹੋਏ ਸ੍ਰੀ ਅਰਵਿੰਦ ਨੇ ਦਸਿਆ ਕਿ ਸ੍ਰੀ ਮਾਂ ਦੇ ਸਾਧਕਾਂ ਤੇ ਕੰਮ ਕਰਨ ਦੀਆਂ ਚਾਰ ਅਵਸਥਾਵਾਂ ਹਨ : ਮਹਾਂਲੱਛਮੀ, ਮਹਾਂਸਰਸਵਤੀ, ਮਹਾਂਕਾਲੀ ਅਤੇ ਮਹੇਸ਼ਵਰੀ। ਇਹ ਵਿਵਰਣ ਸ੍ਰੀ ਅਰਵਿੰਦ ਦੇ ਦਿਤੇ ਉੱਤਰ ਦਾ ਹਿੱਸਾ ਹੈ ਉਸ ਨੂੰ ਸ੍ਰੀ ਅਰਵਿੰਦ ਦੇ "ਦੀ ਮਦਰ" ਨਾਮਕ ਇਕ ਲਘੂ ਅਧਿਆਤਮਿਕ ਕਲਾਸਿਕ ਦੇ ਰੂਪ 'ਚ ਜਾਣਿਆ ਜਾਂਦਾ ਹੈ। ਸ੍ਰੀ ਅਰਵਿੰਦ ਨੇ ਵਿਸ਼ਵਾਸ ਦਿਵਾਇਆ ਕਿ ਚਰਮ ਕਿਰਪਾ ਮਾਨਵਤਾ ਦੀ "ਸਦੀਵੀ ਪ੍ਰੇਰਨਾ" ਤਾਂ ਤਦ ਹੀ ਸਵੀਕਾਰ ਕਰੇਗੀ ਜਦ ਮਨੁੱਖ ਈਸ਼ਵਰ ਦੇ ਪ੍ਰਤੀ ਪੂਰੀ ਤਰ੍ਹਾਂ ਬਿਨਾਂ ਕਿਸੇ ਦੇ ਸਮਰਪਿਤ ਕਰ ਦੇਵੇਗਾ :

> ਜਿੰਨਾ ਜ਼ਿਆਦਾ ਤੁਹਾਡਾ ਵਿਸ਼ਵਾਸ, ਨਿਰਛਲਤਾ ਤੇ ਸਮਰਪਣ ਹੋਵੇਗਾ, ਉਹਨੀ ਹੀ ਕਿਰਪਾ ਤੇ ਸੁਰੱਕਿਆ ਤੁਹਾਨੂੰ ਮਿਲੇਗੀ ਤੇ ਜਦ ਰੱਬੀ ਮਾਂ ਦੀ ਕਿਰਪਾ ਤੇ ਸੁਰੱਖਿਆ ਤੁਹਾਡੇ ਨਾਲ ਹੈ ਤਾਂ ਤੁਹਾਨੂੰ ਕੋਈ ਛੂਹ ਵੀ ਨਹੀਂ ਸਕੇਗਾ। ਤੁਹਾਨੂੰ ਕਿਸੇ ਤੋਂ ਡਰ ਨਹੀਂ ਹੋਵੇਗਾ। ਇਸ ਦਾ ਇਕ ਛੋਟਾ ਜਿਹਾ ਭਾਗ ਵੀ ਤੁਹਾਨੂੰ ਸਾਰੀਆਂ ਕਠਿਨਾਈਆਂ, ਰੁਕਾਵਟਾਂ ਤੇ ਖਤਰਿਆਂ

1. ਬੁਲਿਟਨ, ਅਗਸਤ 1964, ਪੰਨਾ 96
2. ਸ਼ਤਾਬਦੀ ਸੰਸਕਰਣ, ਖੰਡ 25, ਪੰਨਾ 213

ਤੋਂ ਪਾਰ ਕਰ ਦੇਵੇਗਾ। ਇਸ ਦੇ ਪੂਰੀ ਤਰ੍ਹਾਂ ਤੁਹਾਡੇ ਚਾਰ ਚੁਫੇਰੇ ਹੋਣ ਕਰਕੇ ਤੁਸੀਂ ਬਿਨਾਂ ਕਿਸੇ ਰੋਕ ਟੋਕ ਦੇ ਆਪਣੇ ਰਸਤੇ ਤੇ ਚਲ ਸਕਦੇ ਹੋ। ਸਭ ਤਰ੍ਹਾਂ ਦੇ ਕਸ਼ਟਾਂ ਦਾ ਫਿਕਰ ਕੀਤੇ ਬਿਨਾਂ, ਕਿਸੇ ਵੀ ਵਿਰੋਧ ਤੋਂ ਨਿਰਲੇਪ, ਚਾਹੇ ਉਹ ਵਿਰੋਧ ਇਸ ਸੰਸਾਰ ਦਾ ਹੋਵੇ ਜਾਂ ਕਿਸੇ ਅਦ੍ਰਿਸ਼ ਸੰਸਾਰ ਦਾ ਕਿਉਂਕਿ ਤੁਹਾਨੂੰ ਸੁਰੱਖਿਅਤ ਕਰਨਾ ਉਸ ਦਾ ਕੰਮ ਹੈ। ਇਸ ਦਾ ਸਪਰਸ਼ ਮਾਤਰ ਕਠਿਨਾਈਆਂ ਦੇ ਮੌਕਿਆਂ 'ਚ ਅਸਫ਼ਲਤਾ ਨੂੰ ਸਫ਼ਲਤਾ 'ਚ ਅਤੇ ਕਮਜ਼ੋਰੀ ਨੂੰ ਸ਼ਕਤੀ 'ਚ ਬਦਲ ਸਕਦਾ ਹੈ। ਕਿਉਂਕਿ ਈਸ਼ਵਰੀ ਮਾਂ ਦੀ ਕਿਰਪਾ ਪਰਮਾਤਮਾ ਦਾ ਵਰਦਾਨ ਹੈ। ਅੱਜ ਜਾਂ ਕਲ ਇਸ ਦਾ ਪ੍ਰਭਾਵ ਆਵੱਸ਼ ਭਾਵੀ ਹੈ, ਆਦੇਸ਼ਿਤ, ਅਪ੍ਰਿਹਾਰੀ ਅਤੇ ਕਿਸੇ ਤਰ੍ਹਾਂ ਦੇ ਵਿਰੋਧ ਤੋਂ ਮੁਕਤ ਹੈ।[1]

ਅਵਤਾਰਾਂ ਦੇ ਸਿੱਧਾਂਤ ਤੇ ਪ੍ਰਕਾਸ਼ ਪਾਉਂਦੇ ਹੋਏ ਸ੍ਰੀ ਅਰਵਿੰਦ ਮੂਲ ਲੋਕਾਤੀਤ ਸ਼ਕਤੀ ਦਾ ਵਰਣਨ ਇਸ ਪ੍ਰਕਾਰ ਕਰਦੇ ਹਨ ਕਿ ਉਹ ਸਾਰੇ ਬ੍ਰਹਿਮੰਡਾਂ ਦੇ ਉਪਰ ਸਥਿਤ ਹੈ ਅਤੇ ਨਿਰਮਾਣ ਨੂੰ ਪਰਮਾਤਮਾ ਤੇ ਅਵਿਅਕਤੀ ਰਹੱਸ ਨਾਲ ਜੋੜਦੀ ਹੈ। ਕਿਉਂਕਿ ਪਰਾਲੌਕਿਕ ਸਰਬ ਵਿਆਪਕ ਸ਼ਕਤੀ ਉਹ ਸ਼ਕਤੀ ਹੈ ਜਿਸ ਨੇ ਸਾਰੇ ਜੀਵਾਂ ਦਾ ਨਿਰਮਾਣ ਕੀਤਾ ਹੈ ਅਤੇ ਇਨ੍ਹਾਂ ਲੱਖਾਂ ਪ੍ਰਕਿਰਿਆਵਾਂ ਤੇ ਸ਼ਕਤੀਆਂ ਦੇ ਪ੍ਰਵੇਸ਼ ਅਤੇ ਆਸਰੇ ਦਾ ਸੰਚਾਲਨ ਕਰਦੀ ਹੈ। ਫਿਰ ਮਹਾਂਸ਼ਕਤੀ ਆਪਣੇ ਵਿਸ਼ਿਸ਼ਟ ਰੂਪ 'ਚ ਇਕ ਮਾਨਵੀ ਅਵਤਾਰ ਦੇ ਰੂਪ 'ਚ ਸਾਹਮਣੇ ਆਉਂਦੀ ਹੈ ਜੋ ਆਪਣੀ-ਆਪਣੀ ਹੋਂਦ ਦੇ ਇਨ੍ਹਾਂ ਦੋ ਵਿਆਪਕ ਆਧਾਰਾਂ ਦੀ ਸ਼ਕਤੀ ਦਾ ਸਰੀਰਕ ਰੂਪ ਹੈ, ਉਸ ਨੂੰ ਜੀਵਨ ਦਿੰਦੀ ਹੈ, ਸਾਡੇ ਨੇੜੇ ਲਿਆਉਂਦੀ ਹੈ ਅਤੇ ਮਾਨਵੀ ਵਿਅਕਤੀਤੱਤ ਅਤੇ ਈਸ਼ਵਰੀ ਪ੍ਰਕਿਰਤੀ ਵਿਚਕਾਰ ਵਿਚੋਲਗੀ ਕਰਦੀ ਹੈ। ਆਸ਼ਰਮ ਦੀ ਮਾਂ ਸ੍ਰੀ ਮਾਂ ਵਿਅਕਤੀਗਤ ਆਰੰਭ ਮੰਨਿਆ ਜਾ ਸਕਦਾ ਹੈ :

ਮਾਰਗ ਸੁਨਿਸ਼ਚਿਤ ਕਰਨ ਲਈ ਅਤੇ ਇਹ ਮਾਨਵ ਨੂੰ ਦਿਖਾਉਣ ਲਈ ਈਸ਼ਵਰ ਮਾਨਵ ਦਾ ਸਰੂਪ ਧਾਰਨ ਕਰਦਾ ਹੈ ਅਤੇ ਬਾਹਰੀ ਮਾਨਵ ਪ੍ਰਕਿਰਤੀ ਅਪਣਾ ਲੈਂਦਾ ਹੈ ਪਰ ਫਿਰ ਵੀ ਰਹਿੰਦਾ ਉਹ ਈਸ਼ਵਰ ਹੀ ਹੈ। ਇਹ ਇਕ ਸ਼ੁਰੂਆਤ ਹੈ ਜਿਹੜੀ ਵਿਕਸਿਤ ਹੁੰਦੀ ਹੋਈ ਈਸ਼ਵਰੀ ਚੇਤਨਾ ਦੀ ਸ਼ੁਰੂਆਤ, ਮਨੁੱਖ ਦਾ ਈਸ਼ਵਰਤਾ ਪ੍ਰਾਪਤ ਕਰਨਾ ਨਹੀਂ। ਸ੍ਰੀ ਮਾਂ ਬਚਪਨ ਤੋਂ ਹੀ ਆਂਤਰਿਕ ਰੂਪ 'ਚ ਮਾਨਵ ਤੋਂ ਉਪਰ ਰਹੇ।[2]

ਸ੍ਰੀ ਮਾਂ ਦੇ ਕੰਮਾਂ ਦਾ ਵਿਵਰਣ ਦਿੰਦੇ ਹੋਏ ਸ੍ਰੀ ਅਰਵਿੰਦ ਗੀਤਾ ਦੇ ਵਿਭੂਤ ਯੋਗ ਨਾਂ ਦੇ ਅਧਿਆਇ ਦੇ ਨਾਸ਼ਵਾਨ ਵਿਵਰਣ ਦੀ ਯਾਦ ਦਿਵਾਉਂਦੇ ਹਨ :

---

1. ਦੀ ਮਦਰ (1971 ਸੰਸਕਰਣ), ਪੰਨਾ 10-11
2. ਸ਼ਤਾਬਦੀ ਸੰਸਕਰਣ, ਖੰਡ 25, ਪੰਨਾ 48

ਸ੍ਰੀ ਮਾਂ ਕੇਵਲ ਉਪਰੋਂ ਹੀ ਸਭ ਦਾ ਸੰਚਾਲਨ ਨਹੀਂ ਕਰਦੇ ਸਗੋਂ ਉਹ ਇਸ ਤ੍ਰਿਭਵਨ ਵਿਚ ਵੀ ਮੌਜੂਦ ਹਨ। ਗੈਰ-ਵਿਅਕਤਕ ਰੂਪ 'ਚ ਸਾਰੀਆਂ ਵਸਤੂਆਂ, ਇਥੋਂ ਤੱਕ ਕਿ ਅਗਿਆਨ ਦੀਆਂ ਕ੍ਰਿਆਵਾਂ ਵਿਚ ਉਹ ਹੀ ਗੁਪਤ ਸ਼ਕਤੀ ਹਨ...ਉਨ੍ਹਾਂ ਦੇ ਇਕ ਮਹਾਨ ਬਲੀਦਾਨ ਵਾਸਤੇ ਆਪਣੀ ਪ੍ਰਵਾਨਗੀ ਦੇ ਦਿਤੀ ਹੈ ਅਤੇ ਆਤਮਾ ਅਤੇ ਅਗਿਆਨ ਦੇ ਰੂਪਾਂ ਦਾ ਨਕਾਬ ਜਿਹਾ ਪਹਿਨ ਲਿਆ ਹੈ। ਖੁਦ ਵੀ ਉਹ ਇਥੇ ਹੇਠਾਂ ਅੰਧਕਾਰ ਵਿਚ ਆ ਗਏ ਹਨ ਤਾਂ ਜੋ ਇਸ ਪ੍ਰਕਾਸ਼ ਵੱਲ ਲੈ ਕੇ ਜਾਣ। ਝੂਠ ਅਤੇ ਗਲਤੀਆਂ 'ਚ ਆ ਗਏ ਹਨ ਤਾਂ ਜੋ ਇਸ ਨੂੰ ਰੱਬ ਦੇ ਬਰਾਬਰ ਜੀਵਨ 'ਚ ਪਰਵਰਤਿਤ ਕਰ ਸਕਣ। ਇਸ ਸੰਸਾਰ ਦੀ ਪੀੜਾ, ਦੁੱਖ ਕਸ਼ਟ 'ਚ ਆ ਗਏ ਹਨ ਤਾਂ ਕਿ ਆਪਣੇ ਸਰਬ ਉੱਚ ਆਨੰਦ ਦੀ ਰੂਪਾਂਤਰਕਾਰੀ ਭਾਵ ਸਮਾਧੀ ਵਿਚ ਇਨ੍ਹਾਂ ਦਾ ਅੰਤ ਕਰ ਸਕਣ...ਇਹ ਇਕ ਮਹਾਨ ਬਲੀਦਾਨ ਹੈ ਜਿਸ ਨੂੰ ਕਦੇ ਪੁਰਸ਼ ਦਾ ਬਲੀਦਾਨ ਕਿਹਾ ਜਾਂਦਾ ਹੈ, ਪਰ ਜੇਕਰ ਗਹਿਰਾਈ 'ਚ ਜਾਈਏ ਤਾਂ ਇਹ ਪ੍ਰਕਿਰਤੀ ਦੀ ਪੂਰਣ ਆਹੂਤੀ ਈਸ਼ਵਰੀ ਮਾਂ ਦਾ ਬਲੀਦਾਨ ਹੈ।[1]

ਹੁਣ ਸਾਧਕਾਂ ਨੂੰ ਕੋਈ ਸ਼ਕ ਨਹੀਂ ਰਹਿ ਗਿਆ ਅਤੇ ਉਨ੍ਹਾਂ 'ਚ ਇਕ ਸੁਭਾਵਿਕ ਸਮਰਪਣ ਦੀ ਭਾਵਨਾ ਪੈਦਾ ਹੋ ਗਈ। ਆਸ਼ਰਮ ਦੇ ਬਾਹਰ ਵੀ ਬਹੁਤ ਸਾਰੇ ਲੋਕ ਸ੍ਰੀ ਮਾਂ ਦੀ ਸ਼ਕਤੀ ਅਤੇ ਵਿਅਕਤੀਤਵ ਦੇ ਪ੍ਰਸ਼ੰਸਕ ਬਣ ਗਏ ਸਨ। ਆਂਧਰਾ ਦੇ ਸੁਪ੍ਰਸਿੱਧ ਕਵੀ-ਸੰਤ ਕਾਵਯਗੰਤਾ ਗਣਪਤੀ ਮੁਨੀ ਨੇ ਅਗਸਤ 1928 ਵਿਚ ਸ੍ਰੀ ਮਾਂ ਨਾਲ ਦੋ ਵਾਰ ਭੇਂਟ ਕੀਤੀ ਅਤੇ ਉਨ੍ਹਾਂ ਨਾਲ ਧਿਆਨ ਕੀਤਾ। ਉਨ੍ਹਾਂ ਨੇ ਉਨ੍ਹਾਂ 'ਚ ਸ਼ਕਤੀ ਦਾ ਇਕ ਉੱਦਾਤ ਸਰੂਪ, ਸ਼ਾਕੰਭਰੀ ਦਾ ਆਗਮਨ ਅਨੁਭਵ ਕੀਤਾ ਕਿ "ਉਨ੍ਹਾਂ ਦੀ ਅੱਡੀ 'ਚ ਇਕ ਤੀਬਰ ਪ੍ਰਕਾਸ਼ ਨਿਕਲ ਰਿਹਾ ਸੀ, ਉਨ੍ਹਾਂ ਦੇ ਚਾਰੇ ਪਾਸੇ ਪ੍ਰਕਾਸ਼ ਦਾ ਪ੍ਰਭਾ-ਮੰਡਲ (ਪ੍ਰਕਾਸ਼-ਪੁੰਜ) ਸੀ। ਸਾਧਾਰਣ ਅੱਖਾਂ ਨਾਲ ਵੀ ਉਨ੍ਹਾਂ ਦੇ ਸਰੀਰ ਦੇ ਹਰ ਇਕ ਅੰਗ ਤੋਂ ਨਿਕਲਣ ਵਾਲੇ ਅਦਭੁਤ ਆਵੇਸ਼ ਨੂੰ ਵੇਖਿਆ ਜਾ ਸਕਦਾ ਸੀ ਅਤੇ ਪਹਿਲੀ ਵਾਰ ਪੂਰਾ ਕਮਰਾ ਬਿਜਲੀ ਨਾਲ ਭਰ ਗਿਆ ਸੀ।"[2]

ਕਈ ਵਿਦੇਸ਼ੀ ਵੀ ਸ੍ਰੀ ਮਾਂ ਦੀ ਸੁਰੱਖਿਆ 'ਚ ਉਥੇ ਆਏ ਅਤੇ ਠਹਿਰੇ। ਕੁਮਾਰੀ ਹਾਗਸਨ ਅਤੇ ਐਮ. ਸੇਂਟ ਹਿਲੇਰੀ (ਜਿਨ੍ਹਾਂ ਨੂੰ ਹੁਣ ਦੱਤਾ ਅਤੇ ਪਵਿਤ੍ਰਾ ਦੇ ਨਾਮ ਨਾਲ ਜਾਣਿਆ ਜਾਂਦਾ ਹੈ) ਦੇ ਇਲਾਵਾ ਕੈਂਬਰਿਜ ਦੇ ਗਣਿਤ-ਵਿਦਿਆ ਦੇ ਦਾਰਸ਼ਨਿਕ ਜੇ. ਏ. ਚਾਡਵਿਕ ਜਿਨ੍ਹਾਂ ਨੂੰ ਅਧਿਆਤਮਿਕ ਨਾਮ ਅਰਜਨ ਦਿੱਤਾ ਗਿਆ ਅਤੇ ਮਾਰਗ੍ਰੇਟ ਵਿਲਸਨ (ਰਾਸ਼ਟਰਪਤੀ ਵੁਡਰੋ ਵਿਲਸਨ ਦੀ ਪੁੱਤਰੀ), ਜਿਨ੍ਹਾਂ ਨੂੰ ਨਿਸ਼ਤਾ ਨਾਮ ਦਿੱਤਾ ਗਿਆ, ਵੀ ਉਥੇ ਆਏ।

---

1. ਦੀ ਮਦਰ, ਪੰਨਾ 29-30
2. ਬੈਬ ਆਫ ਗ੍ਰੇਸ, ਪੰਨਾ 363-64

ਉਹ ਚਾਹੇ ਵਿਦੇਸ਼ੀ ਹੋਣ ਜਾਂ ਭਾਰਤੀ, ਸ੍ਰੀ ਮਾਂ ਨਾਲ ਪਹਿਲੀ ਮੁਲਾਕਾਤ ਵਿਚ ਹੀ ਹਮੇਸ਼ਾ ਲਈ ਉਨ੍ਹਾਂ ਦੇ ਬਣ ਜਾਂਦੇ ਸਨ। ਉਦਾਹਰਣ ਦੇ ਤੌਰ ਤੇ ਇਕ ਭਾਰਤੀ ਵਪਾਰੀ ਜਦ ਦੱਖਣ ਵਿਚ ਭਾਰਤ ਦੇ ਦ੍ਰਿਸ਼ ਵੇਖਣ ਲਈ ਯਾਤਰਾ ਕਰਦੇ-ਕਰਦੇ ਪਾਂਡੀਚਰੀ ਪਹੁੰਚਿਆ ਤਾਂ ਉਸ ਦੀ ਆਸ਼ਰਮ ਵੇਖਣ ਦੀ ਇੱਛਾ ਹੋਈ।

> ਜਦ ਅਸੀਂ ਭਵਨ ਦੇ ਅੰਦਰ ਪਹੁੰਚੇ, ਉਥੇ ਬਹੁਤ ਸਾਰੇ ਲੋਕ ਸਾਨੂੰ ਮਿਲੇ, ਸਾਰੇ ਸਾਧਾਰਣ ਤੇ ਸਾਫ਼ ਕਪੜਿਆਂ 'ਚ ਸਨ, ਕੁਝ ਪੈਂਟ ਤੇ ਕੋਟ 'ਚ ਵੀ ਸਨ, ਪਰ ਕੋਈ ਸੰਤ ਜਾਂ ਸੰਨਿਆਸੀ ਨਹੀਂ ਸੀ, ਕੋਈ ਭਿਕਸ਼ੂ ਜਾਂ ਮਹੰਤ ਨਹੀਂ ਸੀ, ਕੋਈ ਘੋਨ ਮੋਨ ਸਿਰ ਵਾਲਾ ਜਾਂ ਕੋਈ ਜਟਾਧਾਰੀ ਨਹੀਂ, ਕੋਈ ਨਾਗਾ ਭਗਤ ਜਾਂ ਜੋਗੀਏ ਕਪੜੇ ਪਹਿਨੇ ਹੋਏ ਸਾਧੂ ਨਹੀਂ, ਕੋਈ ਤਿਲਕ-ਧਾਰੀ ਜਾਂ ਕਨਪਟਾ ਨਹੀਂ ਸੀ। ਸਾਨੂੰ ਨਾ ਤਾਂ ਕੋਈ ਮੰਦਰ ਵਿਖਾਈ ਦਿਤਾ, ਨਾ ਕੋਈ ਮੂਰਤੀ ਅਤੇ ਨਾ ਕੋਈ ਗ੍ਰੰਥ।[1]

ਫਿਰ ਉਸ ਨੂੰ ਦਸਿਆ ਗਿਆ ਕਿ ਆਸ਼ਰਮ ਦੇ ਸੁਆਮੀ ਨਾਲ ਸਾਲ ਵਿਚ ਸਿਰਫ਼ ਚਾਰ ਦਿਨ ਮਿਲਿਆ ਜਾ ਸਕਦਾ ਹੈ ਅਤੇ ਉਹ ਵੀ ਸਿਰਫ਼ ਨਜ਼ਰ ਭਰ ਲਈ। ਇਸ ਦੇ ਇਲਾਵਾ ਇਕ ਫ਼ਰਾਂਸੀਸੀ ਔਰਤ ਆਸ਼ਰਮ ਦੀ ਸ੍ਰੀ ਮਾਂ ਹੈ। ਸ੍ਰੀ ਮਾਂ ਦਾ ਇੰਤਜ਼ਾਰ ਕਰਨ ਲਈ ਉਸ ਨੂੰ 'ਧਿਆਨ ਵਾਲੇ ਕਮਰੇ' ਵਿਚ ਬੈਠਣ ਲਈ ਕਿਹਾ ਗਿਆ। ਉਹ ਹੈਰਾਨ ਹੋ ਗਿਆ, ਇਹ ਕਿਸ ਤਰ੍ਹਾਂ ਦਾ ਆਸ਼ਰਮ ਹੈ "ਕਿਧਰੇ ਕੀਰਤਨ ਜਾਂ ਕਥਾ ਨਹੀਂ ਹੋ ਰਹੀ, ਕੋਈ ਉਪਦੇਸ਼ ਜਾਂ ਪ੍ਰਾਰਥਨਾ ਨਹੀਂ, ਕੋਈ ਸਿਖਿਆ ਜਾਂ ਪ੍ਰਵਚਨ ਨਹੀਂ, ਕੋਈ ਭਜਨ ਜਾਂ ਆਰਤੀ ਨਹੀਂ, ਕੋਈ ਭਾਸ਼ਨ ਜਾਂ ਬਹਿਸ ਨਹੀਂ, ਕੋਈ ਹਵਨ ਜਾਂ ਯਜਨ ਨਹੀਂ, ਕੋਈ ਆਸਣ ਜਾਂ ਪ੍ਰਾਣਾਯਾਮ ਨਹੀਂ, ਕੋਈ ਮੰਤਰ ਜਾਂ ਭੇਂਟ ਨਹੀਂ।" ਕਿੰਨਾ ਹੈਰਾਨੀ ਵਾਲਾ ਸੀ, ਇਹ ਸਭ ਕੁਝ ਅਤੇ ਫੇਰ ਸ੍ਰੀ ਮਾਂ ਆ ਪਹੁੰਚੀ :

> ਉਨ੍ਹਾਂ ਦੀ ਚਾਲ ਵਿਚ ਤੇਜ ਦਾ ਪ੍ਰਕਾਸ਼ ਸੀ, ਉਨ੍ਹਾਂ ਦੇ ਚਿਹਰੇ ਤੇ ਟਹਿਕਦਾ ਜਲਾਲ ਸੀ ਅਤੇ ਉਨ੍ਹਾਂ ਦੀਆਂ ਅੱਖਾਂ 'ਚ ਇਕ ਅਜਿਹੀ ਚਮਕ ਸੀ ਜਿਹੜੀ ਆਸ ਪਾਸ ਦੇ ਅੰਧੇਰੇ ਨੂੰ ਵਿੰਨ੍ਹ ਰਹੀ ਸੀ। ਮੇਰੀ ਦ੍ਰਿਸ਼ਟੀ ਉਨ੍ਹਾਂ ਦੀ ਪਰੀਆਂ ਵਰਗੀ ਸ਼ਕਲ ਤੇ ਜੰਮੀਂ ਹੋਈ ਸੀ ਜਿਸ ਦਾ ਸ਼ਾਂਤ ਅਤੇ ਸੁੰਦਰ ਚਿਹਰਾ ਪ੍ਰਕਾਸ਼ ਖਿਲਾਰ ਰਿਹਾ ਸੀ ਅਤੇ ਸਾਰੇ ਵਾਤਾਵਰਣ ਨੂੰ ਅਲੌਕਿਕ ਬਣਾ ਰਿਹਾ ਸੀ। ਉਹ ਪੂਰੀ ਤਰ੍ਹਾਂ ਸਵਰਗ ਤੋਂ ਉਤਰੀ ਪਰੀ ਲਗ ਰਹੇ ਸਨ। ਰਾਤ ਨੂੰ ਜਦ ਮੈਂ ਸੌਣ ਨੂੰ ਲੇਟਿਆ, ਮੈਨੂੰ ਅਜੀਬ ਪਰ ਮਧੁਰ ਅਨੁਭਵ ਹੋਇਆ। ਮੇਰੇ ਦਿਮਾਗ ਰੂਪੀ ਪਟੜੀਆਂ ਤੇ ਸੁਪਨਿਆਂ ਰੂਪ ਰੇਲ ਗੱਡੀਆਂ ਦੌੜਨ ਲੱਗੀਆਂ ਤੇ ਸੁੰਦਰਤਾ, ਪ੍ਰੇਮ ਤੇ ਜੀਵਨ ਦਾ ਤੇਜਸਵੀ ਮਾਨਵੀਕ੍ਰਿਤ ਰੂਪ ਮੇਰੇ ਦਿਮਾਗ ਦੇ ਪਰਦੇ ਤੇ ਲਗਾ ਕੇ ਦੌੜਦੀ ਹੋਈ ਫ਼ਿਲਮ ਦੀ ਤਰ੍ਹਾਂ

---

1. ਸੁਰਿੰਦਰ ਨਾਥ ਜੌਹਰ, ਮਾਈ ਫੇਟਫੁਲ ਜਰਨੀ (1973), ਪੰਨਾ 5-6

ਲੱਗ ਰਿਹਾ ਸੀ ।[1]

ਸੁਰਿੰਦਰ ਨਾਥ ਜੌਹਰ ਦੀ ਪਰਮ ਖੋਜ ਵੀ ਇਸੇ ਪ੍ਰਕਾਰ ਸੀ, ''ਪਾਂਡੀਚਰੀ ਦਾ ਅਸਚਰਜ ਜਿਥੇ ਮੈਂ ਆਪਣਾ ਦਿਲ ਗੰਵਾ ਬੈਠਾ ਸੀ ਅਤੇ ਆਤਮਾ ਦੇ ਸੱਚੇ ਜੀਵਨ ਦੀ ਮੈਨੂੰ ਪ੍ਰਾਪਤੀ ਹੋਈ ।'' ਉਹ ਅਤੇ ਉਸ ਦਾ ਪਰਿਵਾਰ ਆਸ਼ਰਮ 'ਚ ਆ ਵੱਸਿਆ ਸੀ । ਇਹ ਅਤੇ ਇਨ੍ਹਾਂ ਵਰਗੇ ਸੈਂਕੜੇ ਲੋਕ ਉਸ ਅਨੰਦ ਨਾਲ ਹੈਰਾਨ ਸਨ ਜੋ ਉਨ੍ਹਾਂ ਨੂੰ ਉਦੋਂ ਪ੍ਰਾਪਤ ਹੋਇਆ ਜਦ ਸ੍ਰੀ ਮਾਂ ਮੁਸਕਰਾਏ ਜਾਂ ਤਸੱਲੀ ਦਾ ਇਕ ਸ਼ਬਦ ਕਿਹਾ ਜਾਂ ਸਵਾਗਤ ਪ੍ਰਦਰਸ਼ਨ ਕੀਤਾ । ਉਹ ਇਸ ਗੱਲ ਦਾ ਬੜਾ ਧਿਆਨ ਰਖਦੇ ਕਿ ਇਹ ਲੋਕ ਆਸ਼ਰਮ 'ਚ ਇੱਛਾ ਸ਼ਕਤੀ ਦੇ ਬਲ ਨਾਲ ਹੀ ਆਏ ਹਨ । ਇਕ ਵਾਰ ਇਕ 23 ਸਾਲਾ ਨੌਜੁਆਨ ਨੇ ਜਦ ਉਨ੍ਹਾਂ ਨੂੰ ਕਿਹਾ ਕਿ ਉਸ ਨੇ ਜੀਵਨ ਦਾ ਸਭ ਕੁਝ ਵੇਖ ਲਿਆ ਹੈ ਅਤੇ ਹੁਣ ਆਸ਼ਰਮ 'ਚ ਪ੍ਰਵੇਸ਼ ਪਾਉਣਾ ਚਾਹੁੰਦਾ ਹੈ ਤਾਂ ਉਨ੍ਹਾਂ ਨੇ ਉਸ ਨੂੰ ਆਖਿਆ ਸੀ :

> ਵਾਹ ! 23 ਸਾਲ ਦੀ ਉਮਰ ਵਿਚ ਹੀ ਤੁਸਾਂ ਸਭ ਕੁਝ ਵੇਖ ਲਿਆ ਹੈ ? ਇਸ ਤਰ੍ਹਾਂ ਉਤਾਵਲੇ ਨਾ ਬਣੋ, ਆਪਣਾ ਸਮਾਂ ਲਵੋ । ਏਥੇ ਰਹੋ, ਆਸ ਪਾਸ ਵੇਖੋ, ਵੇਖੋ ਕਿ ਚੀਜ਼ਾਂ ਕਿਸ ਤਰ੍ਹਾਂ ਦੀਆਂ ਹਨ, ਜਾਂ ਤੁਹਾਡੇ ਮੁਤਾਬਕ ਹਨ ਅਤੇ ਫਿਰ ਫੈਸਲਾ ਕਰੋ ।

ਫਿਰ ਵੀ ਇਹ ਹੋ ਨਹੀਂ ਸਕਦਾ ਸੀ ਕਿ ਸ੍ਰੀ ਮਾਂ ਦੇ ਵਿਅਕਤਿਤਵ ਦਾ ਕਿਸੇ ਤੇ ਪ੍ਰਭਾਵ ਪਏ ਬਿਨਾਂ, ਰਹਿ ਸਕੇ । ਏਧਰ ਸੇਠੰਨਾ ਨੇ ਉਸ ਦੀਆਂ ਅੱਖਾਂ ਨਾਲ ਚਮਕਦਾ 'ਰਜਤ ਵਿਕਰਿਣ' ਵੇਖਿਆ ਅਤੇ ਉਧਰ 14 ਸਾਲ ਵਸੁਧਾ ਸ੍ਰੀ ਮਾਂ ਦੀ ਮੁਸਕਾਨ ਨਾਲ ਮਸਤ ਸੀ ਅਤੇ ਹਮੇਸ਼ਾ ਲਈ ਆਸ਼ਰਮ 'ਚ ਰਹਿਣ ਲਗ ਪਈ ਸੀ । ਸ੍ਰੀ ਮਾਂ ਪ੍ਰੇਮ ਪੂਰਵਕ ਸਾਰੇ ਵਿਅਕਤੀਆਂ ਦਾ ਧਿਆਨ ਰਖਣ ਦਾ ਕਠਿਨ ਗੁਰ ਜਾਣਦੇ ਸਨ । ਏਸੇ ਕਾਰਨ ਉਹ ਸਾਧਕਾਂ 'ਚ ਇੱਛਿਤ ਰੂਪਾਂਤਰਣ ਕਰ ਸਕਦੇ ਸਨ । ਉਹ ਹਮੇਸ਼ਾ ਨਿਸ਼ਕਪਟਤਾ, ਸੰਗਤਤਾ ਅਤੇ ਸੁਹਿਰਦਤਾ ਤੇ ਵਿਸ਼ਵਾਸ ਕਰਦੇ ਸਨ । ਉਹ ਆਪਣੇ ਬੱਚਿਆਂ ਨਾਲ ਪ੍ਰੇਮ ਕਰਦੇ ਸਨ ਅਤੇ ਉਨ੍ਹਾਂ ਨੂੰ ਆਪਣੀ ਨਿਰੰਤਰ ਸਹਾਇਤਾ ਦਾ ਭਰੋਸਾ ਦੇਂਦੇ ਸਨ । ਉਨ੍ਹਾਂ ਨੇ ਇਕ ਨੌਜੁਆਨ ਸਾਧਕ ਨੂੰ ਕਿਹਾ ਵੀ ਸੀ :

> ਇਕ ਗੁਪਤ ਅੱਗ ਹੈ ਜਿਹੜੇ ਹਿਰਦੇ 'ਚ ਜਲਦੀ ਹੈ ਅਤੇ ਸਾਰੇ ਵਜੂਦ ਤੇ ਛਾ ਜਾਂਦੀ ਹੈ, ਇਹ ਇਕ ਅਗਨੀ ਹੈ ਜੋ ਹਰ ਵਸਤੂ ਨੂੰ ਚਮਕਾਉਂਦੀ ਹੈ ਅਤੇ ਸ਼ੁੱਧ ਕਰਦੀ ਹੈ । ਜਿੰਨੀ ਵਾਰ ਵੀ ਤੁਸੀਂ ਮੈਨੂੰ ਪ੍ਰਗਟੀ ਬਾਰੇ ਕਹਿੰਦੇ ਮੈਂ ਇਹ ਅੱਗ ਤੁਹਾਡੇ ਅੰਦਰ ਜਲਾ ਸਕਦੀ ਹਾਂ, ਇਹ ਅੱਗ ਸਿਰਫ਼ ਝੂਠ ਤੇ ਨਿਰਾਸ਼ਾ ਨੂੰ ਜਲਾਉਂਦੀ ਹੈ...।[2]

ਭੌਤਿਕ ਪੱਧਰ ਤੇ ਉਹ ਇਕ ਆਦਰਸ਼ ਮਾਂ ਦਾ ਦ੍ਰਿਸ਼ ਪ੍ਰਤੀਕ ਸਨ :

---

1. ਉਹੀ, ਪੰਨਾ 7-8
2. ਬ੍ਰੈਥ ਆਫ਼ ਗ੍ਰੇਸ, ਪੰਨਾ 333

> ਮੈਂ ਚਾਹੁੰਦੀ ਹਾਂ ਕਿ ਜੋ ਤੁਸੀਂ ਚਾਹੁੰਦੇ ਹੋ, ਬਿਨਾਂ ਕਿਸੇ ਸੰਕੋਚ ਦੇ ਮੰਗੋ...। ਆਪਣੀ ਮਾਂ ਤੋਂ ਤੁਸੀਂ ਹਮੇਸ਼ਾਂ ਲੈ ਸਕਦੇ ਹੋ, ਇਹ ਸੁਭਾਵਕ ਹੈ, ਵਿਸ਼ੇਸ਼ ਰੂਪ ਨਾਲ ਜਦ ਸਭ ਚੀਜ਼ਾਂ ਤੁਹਾਨੂੰ ਪੂਰੇ ਚਾਅ ਨਾਲ ਦਿੱਤੀਆਂ ਜਾਂਦੀਆਂ ਹਨ ਅਤੇ ਕੀ ਮੈਂ ਤੁਹਾਡੀ ਪਿਆਰ ਕਰਨ ਵਾਲੀ ਮਾਂ ਨਹੀਂ ਹਾਂ ?[1]

ਆਸ਼ਰਮ ਦਾ ਲਗਾਤਾਰ ਹੁੰਦਾ ਵਿਸਤਾਰ (ਅਨੁਮਤੀ ਪ੍ਰਾਪਤ ਆਉਣ ਵਾਲਿਆਂ ਦੇ ਇਲਾਵਾ 1942 ਵਿਚ ਆਸ਼ਰਮ ਵਾਸੀਆਂ ਦੀ ਸੰਖਿਆ 350 ਸੀ) ਅਤੇ ਦਰਸ਼ਨ ਦੇ ਦਿਨਾਂ ਨੂੰ ਆਉਣ ਵਾਲੇ ਲੋਕਾਂ ਦੀ ਭੀੜ ਦੇ ਕਾਰਨ ਸ੍ਰੀ ਮਾਂ ਦੀ ਦੇਖ ਰੇਖ ਦੀ ਜ਼ਿੰਮੇਦਾਰੀ ਵੱਧਦੀ ਜਾ ਰਹੀ ਸੀ। ਧਨ ਦੀ ਵੀ ਸਮੱਸਿਆ ਸੀ। ਪੈਸਾ ਘੱਟ ਹੋ ਰਿਹਾ ਸੀ, ਜੋ ਵੀ ਪੈਸਾ ਆਉਂਦਾ ਪੂਰਾ ਨਹੀਂ ਸੀ ਪੈਂਦਾ। ਸ੍ਰੀ ਮਾਂ ਨੂੰ ਵੱਧ ਤੋਂ ਵੱਧ ਤਿਆਗ ਕਰਦੀ। ਆਪਣੀ ਵਿਹਾਰਕ ਬੁੱਧੀ ਨਾਲ ਉਨ੍ਹਾਂ ਨੂੰ ਹੁਣ ਆਸ਼ਰਮ ਦੀਆਂ ਸੇਵਾਵਾਂ ਨੂੰ ਆਤਮ ਨਿਰਭਰ ਬਣਾਉਣ ਦਾ ਮਹੱਤਵਪੂਰਨ ਉਦੇਸ਼ ਪੂਰਾ ਕਰਨਾ ਸੀ।

ਬਾਅਦ ਦੇ ਸਾਲਾਂ ਵਿਚ ਸਿੱਧੀ ਦੇ ਦਿਨ (24 ਨਵੰਬਰ 1926) ਸ੍ਰੀ ਮਾਂ ਦਾ ਦਿਨ ਪਹੁ ਫੁਟਣ ਤੋਂ ਪਹਿਲਾਂ ਹੀ ਸ਼ੁਰੂ ਹੋ ਜਾਂਦਾ। ਸਵੱਖਤੇ 6 ਵਜੇ ਉਹ ਛੱਤ ਤੇ ਟਹਿਲਦੇ, ਇਸ ਦੇ ਬਾਅਦ ਸਾਧਕਾਂ ਨਾਲ ਇਕ ਸੰਖੇਪ ਮੁਲਾਕਾਤ ਅਤੇ ਧਿਆਨ ਦਾ ਇਕ ਛੋਟਾ ਪੱਧਰ :

> ਸਾੜ੍ਹੀ ਪਹਿਨ ਕੇ, ਚੌਂਕੜੀ ਮਾਰ ਕੇ ਬੈਠੇ ਹੋਏ ਸ੍ਰੀ ਮਾਂ ਬਹੁਤ ਹੀ ਸੁੰਦਰ ਲੱਗ ਰਹੇ ਸਨ। ਉਹ ਪਰਮ ਵਿਸ਼ਰਾਮਤਾ ਦੀ ਤਸਵੀਰ ਬਣੇ ਸਨ ਪਰ ਉਸ ਵਿਸ਼ਰਾਮਤਾ 'ਚ ਵਧੇਰੇ ਮਾਤਰਾ 'ਚ ਆਂਤਰਕ ਸ਼ਕਤੀ ਮੌਜੂਦ ਸੀ, ਉਹ ਉਥੇ ਇਸ ਪ੍ਰਕਾਰ ਬੈਠੇ ਹੋਏ ਜਿਵੇਂ ਸਰਦੀਆਂ ਦੀ ਯਾਤਰਾ ਦੇ ਬਾਅਦ ਆਪ ਵੀ ਖੋਜ ਪੂਰੀ ਕਰਕੇ ਆਏ ਹੋਣ। ਇੰਜ ਲੱਗਦਾ ਸੀ ਜਿਵੇਂ ਸਾਰੀਆਂ ਯਾਤਰਾਵਾਂ ਉਨ੍ਹਾਂ 'ਚ ਆ ਕੇ ਸਮਾਪਤ ਹੋ ਗਈਆਂ ਹੋਣ ਅਤੇ ਜਦ ਅਸੀਂ ਅੱਗੇ ਹੋ ਕੇ ਉਨ੍ਹਾਂ ਦੇ ਚਰਣਾਂ ਨੂੰ ਛੂਹਿਆ ਤਾਂ ਲੱਗਿਆ ਕਿ ਸਾਡੀਆਂ ਯਾਤਰਾਵਾਂ ਉਥੇ ਸਮਾਪਤ ਹੋ ਗਈਆਂ ਹੋਣ। ਸਾਡੀਆਂ ਸਾਰੀਆਂ ਕਠਿਨਾਈਆਂ ਦੂਰ ਹੋ ਗਈਆਂ ਸਨ।[2]

ਭੋਜਨ ਕਾਲ ਦੇ ਦੌਰਾਨ ਉਹ ਭੋਜਨ ਦੇ ਵੰਡ ਦੀ ਨਿਗਰਾਨੀ ਕਰਦੇ। ਦੁਪਹਿਰ ਦੇ ਬਾਅਦ ਸਾਧਕਾਂ ਦੇ ਕਮਰਿਆਂ 'ਚ ਜਾਂਦੇ ਅਤੇ ਸ਼ਾਮ ਨੂੰ ਚੇਲਿਆਂ ਨਾਲ ਸੈਰ ਕਰਨ ਨਿਕਲ ਜਾਂਦੇ। ਉਹ ਕੁਝ ਦੇਰ ਲਈ ਪਹਿਲਾਂ ਤੋਂ ਨਿਸ਼ਚਿਤ ਕਿਸੇ ਥਾਂ ਤੇ ਆਰਾਮ ਕਰਦੇ, ਮਿਠਾਈਆਂ ਖਾਂਦੇ, ਸ੍ਰੀ ਮਾਂ ਦਾ ਪ੍ਰਵਚਨ ਸੁਣਦੇ ਜਾਂ ਧਿਆਨ ਕਰਦੇ।

ਕੁਝ ਮਹੀਨਿਆਂ ਲਈ ਸੂਪ ਉਤਸਵ ਮਨਾਇਆ ਜਾਂਦਾ। ਇਹ ਜਾਪਾਨੀ 'ਚਾਹ ਉਤਸਵ' ਵਾਂਗ ਹੁੰਦਾ ਸੀ ਅਤੇ ਜਿਸ ਨਾਲ ਸ੍ਰੀ ਮਾਂ ਬਹੁਤ ਪ੍ਰਭਾਵਿਤ ਸਨ। ਸਾਧਕ

---

1. ਉਹੀ, ਪੰਨਾ 183
2. ਲਾਈਟ ਐਂਡ ਲਾਫ਼ਟਰ, ਪੰਨਾ 46-47

ਸ਼ਾਮ ਨੂੰ ਇਕੱਠੇ ਹੋ ਕੇ ਚਟਾਈਆਂ ਤੇ ਬੈਠਦੇ। ਸ੍ਰੀ ਮਾਂ ਇਕ ਕੁਰਸੀ ਤੇ ਬੈਠਦੇ ਅਤੇ ਉਨ੍ਹਾਂ ਦੇ ਪੈਰ ਇਕ ਛੋਟੇ ਸਟੂਲ ਤੇ ਟਿਕੇ ਹੁੰਦੇ। ਸ੍ਰੀ ਮਾਂ ਸੂਪ ਦੇ ਬਰਤਨ ਤੇ ਹੱਥ ਰਖ ਕੇ ਪ੍ਰਾਰਥਨਾ ਕਰਦੇ ਅਤੇ ਫਿਰ ਸੂਪ ਨੂੰ ਕੜਛੀ ਨਾਲ ਪਿਆਲੀਆਂ 'ਚ ਪਾਉਂਦੇ ਅਤੇ ਇਕ-ਇਕ ਕਰਕੇ ਸਾਧਕਾਂ ਨੂੰ ਵੰਡ ਦਿੰਦੇ। ਕਦੇ-ਕਦੇ ਕਹੇ ਹੋਏ ਸ਼ਬਦਾਂ ਨਾਲ ਜਾਂ ਸ੍ਰੀ ਮਾਂ ਦੀ ਭਾਵ ਸਮਾਧੀ ਦੀ ਮੁਸਕਾਨ ਨਾਲ ਹੀ ਉਥੋਂ ਦੀ ਸ਼ਾਂਤੀ ਟੁੱਟ ਜਾਂਦੀ। ਸੂਪ-ਉਤਸਵ ਦਾ ਅਸਲ ਉਦੇਸ਼ ਅਧਿਆਤਮਕ ਏਕਾਤਮ ਸਥਾਪਿਤ ਕਰਨਾ ਸੀ। ਜਿਸ ਤਰ੍ਹਾਂ ਕਿ ਸੇਠੰਨਾ ਇਸ ਤਰ੍ਹਾਂ ਯਾਦ ਕਰਦਾ ਹੈ :

> ਇਹ ਹਰੇਕ ਸ਼ਾਮ ਦਾ ਇਕ ਮਹੱਤਵਪੂਰਨ ਕੰਮ ਹੁੰਦਾ ਸੀ। ਪ੍ਰਾਚੀਨ ਭੇਦਾਂ ਦੇ ਕਿਸੇ ਅੰਸ਼ ਵਾਂਗ ਇਸ ਨੇ ਮੈਨੂੰ ਪ੍ਰਭਾਵਿਤ ਕੀਤਾ। ਉਥੋਂ ਦਾ ਵਾਤਾਵਰਣ ਮਿਸਰ ਜਾਂ ਯੂਨਾਨੀ ਕਾਲ ਦੇ ਕਿਸੇ ਗੁਪਤ ਮੰਦਰ ਵਰਗਾ ਹੁੰਦਾ ਸੀ...।[1]

1. ਉਹੀ, ਪੰਨਾ 63

# 18

# ਵਾਰਤਾਲਾਪ

1928-29 ਦੇ ਦਰਮਿਆਨ ਸ੍ਰੀ ਮਾ ਸਪਤਾਹਿਕ ਪ੍ਰਸ਼ਨ-ਉੱਤਰ ਪੱਧਰ ਤੇ ਭਾਗ ਲਿਆ ਕਰਦੇ ਸਨ । ਇਹ ਪੱਧਰ ਪਹਿਲਾਂ ਮੈਕਫੀਟਰ ਦੰਪਤੀ ਦੇ ਨਿਵਾਸ ਤੇ ਹੁੰਦੇ ਸਨ ਪਰ ਬਾਅਦ 'ਚ ਦਲੀਪ ਕੁਮਾਰ ਰਾਇ ਦੇ ਘਰ ਹੋਣ ਲੱਗੇ ।

ਸ੍ਰੀ ਮਾਂ ਪਾਸੋਂ ਪ੍ਰਸ਼ਨ ਪੁੱਛਿਆ ਜਾਂਦਾ, ਉਹ ਉਸ ਦਾ ਉੱਤਰ ਦਿੰਦੇ ਅਤੇ ਨਲਿਨ ਕਾਂਤ ਗੁਪਤਾ ਅਤੇ ਵਾਇਲੇਟ ਮੈਕਫੀਟਰ ਉਸ ਵਾਰਤਾਲਾਪ ਨੂੰ ਲਿੱਪੀਬੱਧ ਕਰਦੇ। ਇਹ ਬਾਅਦ ਵਿਚ ''ਵਰਡਜ਼ ਆਫ਼ ਦਾ ਮਦਰ'' ਦੇ ਨਾਮ ਨਾਲ ਪੁਸਤਕ ਰੂਪ 'ਚ ਪ੍ਰਕਾਸ਼ਿਤ ਹੋਏ । ਇਨ੍ਹਾਂ 'ਚ ਵੱਖ–ਵੱਖ ਵਿਸ਼ਿਆਂ ਤੇ ਉਨ੍ਹਾਂ ਦੇ ਵਿਚਾਰ ਹਨ ਅਤੇ ਇਸ ਨਾਲ ਅਰਵਿੰਦ ਯੋਗ ਦਾ ਦਿਲਚਸਪੀ ਪੂਰਵਕ ਦਰਸ਼ਨ ਮਿਲਦਾ ਹੈ :

> ਉਦੇਸ਼ ਕਿਸੇ ਦਾ ਈਸ਼ਵਰੀ ਚੇਤਨਾ 'ਚ ਖੁਦ ਨੂੰ ਗੰਵਾ ਦੇਣ ਦਾ ਨਹੀਂ ਸਗੋਂ ਉਦੇਸ਼ ਤਾਂ ਇਹ ਹੈ ਕਿ ਈਸ਼ਵਰੀ ਚੇਤਨਾ ਵਸਤੂ 'ਚ ਪ੍ਰਵੇਸ਼ ਹੋ ਕੇ ਉਸ ਨੂੰ ਰੂਪਾਂਤਰਤ ਕਰ ਸਕੇ...।[1]

> ਸਾਨੂੰ ਈਸ਼ਵਰੀ ਤੇ ਵਿਸ਼ਵਾਸ ਕਰਨਾ ਸਿਖਣਾ ਚਾਹੀਦਾ ਹੈ ਅਤੇ ਸਾਰੀਆਂ ਹਾਲਤਾਂ 'ਚ ਇਸ ਦੀ ਸਹਾਇਤਾ ਲੈਣੀ ਚਾਹੀਦੀ ਹੈ । ਤਦ ਇਹ ਲਗਾਤਾਰ ਅਸਚਰਜ ਦੇ ਰੂਪ 'ਚ ਕੰਮ ਕਰੇਗੀ ।[2]

ਉਨ੍ਹਾਂ ਦੇ ਰੁਕਾਵਟਾਂ ਦੇ ਬਾਰੇ 'ਚ ਸ੍ਰੀ ਮਾਂ ਨੇ ਕਿਹਾ ਹੈ ਜੋ ਸਾਨੂੰ ਗਲਤ ਰਸਤੇ ਤੇ ਲੈ ਜਾਂਦੀ ਹੈ । ਤੁਹਾਨੂੰ ਆਸਾਨੀ ਨਾਲ ਪਤਾ ਲੱਗ ਜਾਂਦਾ ਹੈ ਕਿ ਕਦੋਂ ਕੋਈ ਚੀਜ਼ ਈਸ਼ਵਰ ਤੋਂ ਪ੍ਰਾਪਤ ਹੁੰਦੀ ਹੈ ।

> ਤੁਸੀਂ ਸੁਤੰਤਰ ਮਹਿਸੂਸ ਕਰਦੇ ਹੋ, ਤੁਸੀਂ ਆਰਮ' ਚ ਹੋ, ਤੁਸੀਂ ਸ਼ਾਂਤੀ 'ਚ ਹੋ ਈਸ਼ਵਰ ਨਾਲ ਇਕਾਤਮ ਤੇ ਸਹਿਭਾਗਿਤਾ ਦੀ ਜ਼ਰੂਰੀ ਸ਼ਰਤ ਹੈ ਸਮਚਿੱਤਤਾ ।[3]

---

1. ਵਰਡਜ਼ ਆਫ ਦਾ ਮਦਰ (1946), ਪੰਨਾ 32.
2. ਉਹੀ, ਪੰਨਾ 215.
3. ਉਹੀ, ਪੰਨਾ 50

ਸ੍ਰੀ ਮਾਂ ਨੇ ਲੋਕਾਂ ਦੀ, ਉਨ੍ਹਾਂ ਦੀ ਅਧਿਆਤਮਕ ਅੰਤਰ ਚੇਤਨਾ ਦੇ ਗਹਿਰਾਈ ਨਾਲ ਜੰਮ ਜਾਣ ਪ੍ਰਤੀ ਸੁਚੇਤ ਕੀਤਾ ਹੈ। ਉਹ ਆਉਂਦਾ ਹੈ, ਬੋਧ ਪ੍ਰਾਪਤ ਕਰਦਾ ਹੈ ਅਤੇ ਈਸ਼ਵਰੀ ਸੱਚ ਦਾ ਅਵਤਾਰ ਬਣ ਜਾਂਦਾ ਹੈ। ਪਰ ਮਨੁੱਖ ਇਸ ਨੂੰ ਬੰਦੀ ਬਣਾ ਲੈਂਦਾ ਹੈ, ਇਸ ਦਾ ਵਪਾਰ ਕਰਨ ਲੱਗ ਪੈਂਦਾ ਹੈ ਅਤੇ ਇਸ ਦਾ ਲੱਗਭਗ ਰਾਜਨੀਤਿਕ ਸੰਗਠਨ ਬਣਾ ਲੈਂਦਾ ਹੈ।[1]

ਉਹ ਈਸ਼ਵਰੀ ਜੀਵਨ ਦੀ ਨਿਰੰਤਰ ਬਧੀ ਵਿਕਾਸ ਚਾਹੁੰਦੀ ਹੈ ਅਤੇ ਉਨ੍ਹਾਂ ਦੀਆਂ ਸਾਰੀਆਂ ਵਾਰਤਾਵਾਂ ਮੁੱਖ ਰੂਪ ਨਾਲ ਉੱਚ ਅਤੇ ਸ਼ੁੱਧ ਜੀਵਨ ਦੀ ਇਸ ਕਲਾ ਨੂੰ ਮਹੱਤਵ ਦਿੰਦੀ ਹੈ ਜਿਵੇਂ ਕਿ ਇਨ੍ਹਾਂ ਵਾਰਤਾਲਾਪਾਂ 'ਚ ਕੇ. ਆਰ. ਸ੍ਰੀਨਿਵਾਸ ਅਯੰਗਾਰ ਕਹਿੰਦੇ ਹਨ :

ਆਪਣੀ ਸਾਰੀ ਪ੍ਰਤੀਯਮਾਨ ਨਿਮਿਕਤਕਤਾ ਦੇ ਕਾਰਨ, ਇਹ ਬਹੁਤ ਵਿਆਪਕ ਸਨ, ਇਨ੍ਹਾਂ 'ਚ ਵਿਚਾਰਾਂ ਦਾ ਵਜ਼ਨ ਸੀ ਅਤੇ ਅੰਤਰੰਗ ਪ੍ਰਾਰਥਨਾ ਦੀ ਧੁਨੀ ਸੀ ਜਿਸ ਦੇ ਕਾਰਨ ਇਨ੍ਹਾਂ ਨੂੰ ਅਰਵਿੰਦੀ ਯੋਗ ਸਾਹਿੱਤ ਵਿਚ ਵਿਸ਼ੇਸ਼ ਸਥਾਨ ਮਿਲਿਆ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸ੍ਰੀ ਮਾਂ ਇਸ ਅਤੇ ਤਾਂਤ੍ਰਕ ਜਗਤ ਦੇ ਆਪਣੇ ਬਹੁਮੁਖੀ ਅਨੁਭਵਾਂ ਦੇ ਬਲ ਤੇ ਬੋਲਦੀ ਹੈ। ਉਨ੍ਹਾਂ ਦੇ ਵਾਰਤਾਲਾਪ ਵਿਚ ਪ੍ਰਮਾਣਿਕਤਾ ਅਤੇ ਅਧਿਕਾਰਤਾ ਦੀ ਮੋਹਰ ਤਾਂ ਉਪਰੋਂ ਹੀ ਲੱਗਦੀ ਹੈ ਕਿਉਂਕਿ ਇਹ ਸਪਸ਼ਟ ਹੈ ਕਿ ਆਮ ਤੌਰ ਤੇ ਉਹ ਸਿੱਧੀ ਸਮਝ ਕੇ ਜਿਸੇ ਵਿਰੋਧੀ ਪੱਧਰ ਨਾਲ ਬੋਲਦੀ ਹੈ। ਜੀਵਨ, ਕਲਾ ਤੇ ਯੋਗ, ਨੈਤਿਕਤਾ ਧਰਮ ਅਤੇ ਅਧਿਆਤਮਿਕਤਾ, ਸਵੈ-ਇੱਛਾ, ਕਿਸਮਤ ਅਤੇ ...ਕਿਸੇ 'ਚ ਵੀ ਉਨ੍ਹਾਂ ਦੀ ਸਮੁੱਚਤਾ ਅਤੇ ਉਨ੍ਹਾਂ ਦੇ ਉਚਿਤ ਅੰਤਰ ਸੰਬੰਧਾਂ ਵਿਚ ਦੱਸੇ ਗਏ ਹਨ। ਚੇਤਨ ਬਣੋ, ਈਸ਼ਵਰ ਨੂੰ ਯਾਦ ਰਖੋ ਅਤੇ ਉਸ ਦੇ ਪ੍ਰਤੀ ਸਮਰਪਿਤ ਰਹੋ। ਈਸ਼ਵਰ 'ਚ ਲੀਨ ਹੋ ਜਾਵੋ—ਇਹ ਸਾਰੇ ਮਹਾਂ ਵਾਕ ਆਗਾਮੀ ਭਵਿੱਖ ਦੇ ਮਾਰਗ ਦਰਸ਼ਨ ਲਈ ਪੂਰੇ ਰਸਤੇ 'ਚ ਲੱਗੇ ਉੱਚ ਸ਼ਕਤੀ ਦੇ ਪ੍ਰਕਾਸ਼-ਸਤੰਭਾਂ ਦੇ ਸਮਾਨ ਹਨ।[2]

ਫਿਰ ਵੀ, ਇਹ ਆਵੱਸ਼ਕ ਹੈ ਕਿ ਆਸ਼ਰਮ ਦੇ ਜੀਵਨ ਗੰਭੀਰ ਵਾਰਤਾਲਾਪ, ਗੰਭੀਰ ਧਿਆਨ ਅਤੇ ਸਮਰਪਿਤ ਕਾਰਜ ਭਰ ਸੀ। ਸ੍ਰੀ ਮਾਂ ਕਦੇ-ਕਦੇ ਹਲਕੇ ਫੁਲਕੇ ਪਲਾਂ ਅਤੇ ਭਾਵ ਵਿਚ ਵੀ ਰਹਿੰਦੇ ਸਨ। ਕਦੇ-ਕਦੇ ਸ਼ਾਮ ਨੂੰ ਇਕ ਦੋ ਘੰਟੇ ਆਪਣੇ ਚੇਲਿਆਂ ਨਾਲ ਸਿਰ ਤੇ ਨਿੰਬੂ ਟਿਕਾਉਣ ਵਰਗੀਆਂ ਖੇਡਾਂ ਖੇਡਣ 'ਚ ਲਗਾ ਦਿੰਦੇ। ਕਦੇ-ਕਦੇ ਹਲਕੀ ਛੇੜ ਛਾੜ ਅਤੇ ਸ਼ੁੱਧ ਹਾਸੇ ਦੇ ਫੁਆਰੇ ਵੀ ਸੁਣਾਈ ਦਿੰਦੇ। ਫੁੱਲਾਂ ਦੇ ਪ੍ਰਤੀ ਆਪਣੇ ਪਿਆਰ ਨੂੰ ਸ੍ਰੀ ਮਾਂ ਖੇਡਾਂ 'ਚ ਵੀ ਲੈ ਆਏ ਸਨ। ਉਨ੍ਹਾਂ ਨੇ ਫੁੱਲਾਂ ਨੂੰ ਨਵੇਂ ਯੋਗੀ ਨਾਂ ਦੇ ਦਿੱਤੇ ਸਨ : 'ਪ੍ਰੇਰਣਾ', 'ਨਵ-ਨਿਰਮਾਣ', ਸਮਰਪਣ' ਅਤੇ 'ਈਸ਼ਵਰੀ ਸ਼ੁੱਧਤਾ'। ਉਹ ਕੁਝ ਫੁੱਲਾਂ ਨੂੰ ਸਜਾਉਂਦੇ ਅਤੇ ਸ਼ਿਸ਼ਾਂ ਨੂੰ ਉਨ੍ਹਾਂ ਦੇ ਯੋਗੀ

1. ਉਹੀ, ਪੰਨਾ 150
2. ਔਨ ਦੀ ਮਦਰ, (1978), ਪੰਨਾ 317

ਨਾਵਾਂ ਨਾਲ ਵਾਕ ਬਣਾਉਣ ਲਈ ਕਹਿੰਦੇ। ਜਿਸ ਦਾ ਵਾਕ ਸ੍ਰੀ ਮਾਂ ਦੀ ਧਾਰਣਾ ਦੇ ਸਭ ਤੋਂ ਨੇੜੇ ਹੁੰਦਾ ਉਹ ਇਨਾਮ (ਖਾਂਸੀ ਦੀਆਂ ਗੋਲੀਆਂ ਦਾ ਡੱਬਾ, ਚਾਕਲੇਟ ਬਾਰੇ ਆਦਿ) ਦਾ ਹੱਕਦਾਰ ਹੁੰਦਾ। ਉਦਾਹਰਨ ਦੇ ਤੌਰ ਤੇ :

ਜਿਨ੍ਹਾਂ 'ਚ ਸੱਚੀ ਨਿਮ੍ਰਤਾ ਹੈ ਉਨ੍ਹਾਂ ਨੂੰ ਸ਼ਕਤੀ ਦਿਤੀ ਜਾਵੇਗੀ ।

(10-10-1929)

ਪ੍ਰਿਯ ਕ੍ਰਿਤਗਯਤਾ ਨਾਲ ਈਸ਼ਵਰ ਦੇ ਲਾਗੇ ਜਾਵੋ ਤੁਹਾਨੂੰ ਈਸ਼ਵਰੀ ਪ੍ਰੇਮ ਜ਼ਰੂਰ ਮਿਲੇਗਾ। (14-10-1929)

ਹੋਰ ਕਈ ਬੌਧਿਕ ਖੇਡਾਂ ਸਨ ਜਿਵੇਂ ਦਾਰਸ਼ਨਿਕ ਧਾਰਨਾਵਾਂ ਨੂੰ ਪਰਿਭਾਸ਼ਤ ਕਰਨ ਦਾ ਯਤਨ : ਯੋਗ ਕੀ ਹੈ ? ਤੁਸੀਂ ਕੀ ਚਾਹੁੰਦੇ ਹੋ ? ਆਤਮ ਗਿਆਨ, ਆਦਿ। ਕੀ ਯੋਗ ਮਾਨਵਤਾ ਲਈ ਹੈ ? ਇਸ ਪ੍ਰਸ਼ਨ ਦਾ ਉੱਤਰ ਸਾਫ਼-ਸਾਫ਼ ਦਿੰਦੇ ਹੋਏ ਸ੍ਰੀ ਮਾਂ ਨੇ ਕਿਹਾ ਸੀ :

ਨਹੀਂ, ਇਹ ਈਸ਼ਵਰਤਾ ਲਈ ਹੈ। ਅਸੀਂ ਮਾਨਵਤਾ ਦੇ ਕਲਿਆਣ ਦੀ ਖੋਜ 'ਚ ਨਹੀਂ ਹਾਂ ਈਸ਼ਵਰ ਦਾ ਆਰੰਭ ਚਾਹੁੰਦੇ ਹਨ। ਅਸੀਂ ਇਥੇ ਈਸ਼ਵਰੀ ਇੱਛਾ ਦਾ ਹੱਲ ਤਲਾਸ਼ ਕਰਨ ਲਈ ਹਾਂ, ਸਗੋਂ ਕਹੋ ਕਿ ਅਸੀਂ ਈਸ਼ਵਰੀ ਇੱਛਾ ਦੁਆਰਾ ਸਾਡੇ ਤੇ ਕਾਰਜ ਹੋਣ ਲਈ ਹਨ ਤਾਂ ਜੋ ਅਸੀਂ ਪਰਮ ਤੱਤ ਦੇ ਪ੍ਰਗਤੀਸ਼ੀਲ ਸਹਿਯੋਗ ਅਤੇ ਪ੍ਰਿਥਵੀ ਤੇ ਉਸ ਦੇ ਸਾਮਰਾਜ ਦੀ ਸਥਾਪਨਾ ਲਈ ਉਸ ਦੇ ਯੰਤਰ ਦਾ ਕੰਮ ਦੇ ਸਕੀਏ।[1]

ਯੋਗ ਨਾਲ ਸੰਬੰਧਿਤ ਪਰਿਭਾਸ਼ਾਵਾਂ ਤੇ ਵੀ ਬਹਿਸ ਕੀਤੀ ਗਈ ਅਤੇ ਚੇਲਿਆਂ ਨੂੰ ਯੋਗ ਦੀ ਸਰਲ ਸਿਖਿਆ ਸਾਧਾਰਨ ਗੱਲਾਂ ਦੇ ਰੂਪ 'ਚ ਮਿਲ ਗਈ।

ਇਸ ਪ੍ਰਕਾਰ ਸ੍ਰੀ ਮਾਂ ਆਸ਼ਰਮ ਅਰਥਾਤ ਅਧਿਆਤਮਕ ਕੰਮ ਲਈ ਕੈਂਪ ਨੂੰ ਚਲਾਉਂਦੇ ਸਨ। ਉਥੇ ਸਾਰੀਆਂ ਜਾਤੀਆਂ, ਭਾਸ਼ਾਵਾਂ ਅਤੇ ਧਰਮਾਂ ਦੇ ਲੋਕ ਹੁੰਦੇ ਸਨ, ਬੱਚੇ ਤੇ ਜਵਾਨ, ਅਮੀਰ ਤੇ ਗਰੀਬ, ਸਾਧਨਾ ਵਿਚ ਨਿਪੁੰਨ ਅਤੇ ਨਵੇਂ ਸਿੱਖਣ ਵਾਲੇ, ਸਾਧਨਾਂ ਦੇ ਮਾਰਗ-ਦਰਸ਼ਕਾਂ ਦੇ ਰੂਪ ਵਿਚ ਸ੍ਰੀ ਮਾਂ ਨੇ ਇਕ ਪ੍ਰਤੀਕ ਗ੍ਰਹਿਣ ਕਰ ਲਿਆ ਸੀ ਜੋ ਘੁਮਦੇ ਹੋਏ ਚੱਕਰ ਵਿਚ ਇਕ ਖਿੜਿਆ ਹੋਇਆ ਫੁੱਲ ਸੀ। ਇਸ ਪ੍ਰਕਾਰ ਸ੍ਰੀ ਮਾਂ ਕਿਰਿਆ ਕਲਾਪਾਂ 'ਚ ਹਮੇਸ਼ਾ ਮਸਤ ਰਹਿੰਦੇ ਸਨ। 18 ਅਕਤੂਬਰ 1931 ਨੂੰ ਅਚਾਨਕ ਉਹ ਗੰਭੀਰ ਬੀਮਾਰ ਪੈ ਗਏ। ਸਾਰੇ ਕਿਰਿਆ ਕਲਾਪਾਂ ਤੇ ਰੋਕ ਲਗ ਗਈ ਅਤੇ ਫਿਰ 24 ਨਵੰਬਰ 1931 ਨੂੰ ਹੀ ਉਹ ਫਿਰ ਤੋਂ ਆਪਣੀ ਜ਼ਿਮੇਂਵਾਰੀ ਸੰਭਾਲ ਸਕੇ, ਤਦ ਤਕ ਉਹ ਬਹੁਤ ਕਮਜ਼ੋਰ ਹੋ ਗਏ ਸਨ।

---

1. ਵਰਡਜ਼ ਆਫ ਦਾ ਮਦਰ, ਪੰਨਾ 39-40

## 19

# ਦਰਸ਼ਨ

ਹੁਣ ਤੋਂ ਸ੍ਰੀ ਮਾਂ ਦੀ ਧਰਮ ਸੇਵਾ ਦਾ ਇਕ ਹੋਰ ਪੱਖ ਸਾਹਮਣੇ ਆਉਂਦਾ ਹੈ। ਹੁਣ ਸਾਧਕਾਂ ਨਾਲ ਨਿਜੀ ਸੰਪਰਕ ਲਈ ਉਹ ਪਹਿਲਾਂ ਜਿੰਨਾ ਸਮਾਂ ਨਹੀਂ ਸਨ ਕਢ ਸਕਦੇ। ਸਵੇਰੇ ਧਿਆਨ ਦੇ ਲੰਮੇ ਪੱਧਰ ਵੀ ਉਨ੍ਹਾਂ ਛੱਡ ਦਿਤੇ ਸਨ। ਇਸ ਦੇ ਬਦਲੇ ਉਹ ਸਵੇਰੇ ਚਲ ਕੇ 'ਪਵਿੱਤਰ' ਦੇ ਕਮਰੇ 'ਚ ਲਗੇ ਹੋਏ ਬਾਰ ਤੱਕ ਆਉਂਦੇ। ਸਾਧਕ ਦੂਸਰੇ ਪਾਸੇ ਫਰਸ਼ ਤੇ ਇਕੱਠੇ ਹੁੰਦੇ ਤਾਂ ਜੋ ਸ੍ਰੀ ਮਾਂ ਦੇ ਦਰਸ਼ਨ ਕਰ ਸਕਣ। ਹੌਲੀ-ਹੌਲੀ ਇਹ ਕ੍ਰਮਬਾਰ ਜੇ ਤੇ ਦਰਸ਼ਨ ਦੇ ਨਾਂ ਨਾਲ ਪੁਕਾਰਿਆ ਜਾਣ ਲੱਗਾ ਅਤੇ ਤੀਹ ਸਾਲ ਤਕ ਲਗਾਤਾਰ ਚਲਦਾ ਰਿਹਾ। ਸਵੇਰੇ ਸ੍ਰੀ ਮਾਂ ਕੁਝ ਚੁਣੇ ਹੋਏ ਲੋਕਾਂ ਦਾ ਪ੍ਰਣਾਮ ਸਵੀਕਾਰ ਕਰਦੇ ਤੇ 'ਧਿਆਨ ਵਾਲੇ ਕਮਰੇ' 'ਚ ਅੱਧੇ ਘੰਟੇ ਲਈ ਸਾਧਨਾਂ ਨਾਲ ਧਿਆਨ 'ਚ ਸ਼ਾਮਲ ਹੁੰਦੇ। ਕੁਝ ਵਿਸ਼ੇਸ਼ ਅਵਸਰਾਂ ਤੇ ਮੁਲਾਕਾਤਾਂ ਵੀ ਹੁੰਦੀਆਂ ਅਤੇ ਮੁਲਾਕਾਤ ਕਰਨ ਵਾਲੇ ਲਈ ਅਮੁੱਲ ਪਲ ਹੁੰਦੇ।

ਸ੍ਰੀ ਅਰਵਿੰਦ ਦੇ ਇਕਾਂਤਵਾਸ ਦੇ ਕਾਰਨ ਆਸ਼ਰਮ ਵਾਸੀਆਂ ਲਈ ਸ੍ਰੀ ਮਾਂ ਹੀ ਇਕ ਮਾਤਰ ਸਹਾਰਾ ਸਨ। ਆਸ਼ਰਮ ਦੇ ਨਿਯਮਾਂ ਅਨੁਸਾਰ ਕਿਸੇ ਵੀ ਪ੍ਰਕਾਰ ਦੇ ਸ਼ਰੀਰਕ ਸੰਬੰਧਾਂ ਤੇ ਰੋਕ ਸੀ। ਪਤੀ ਅਤੇ ਪਤਨੀ, ਪਿਤਾ ਅਤੇ ਬੱਚੇ ਸਾਰਿਆਂ ਨੂੰ ਆਪਣੇ ਵਲੋਂ ਰਹਿਣ ਤੇ ਈਸ਼ਵਰ ਪ੍ਰਤੀ ਵਿਸ਼ਵਾਸ ਦੀ ਆਦਤ ਪਾਉਣੀ ਪੈਂਦੀ ਸੀ। ਪਰੰਤੂ ਇਹ ਕੰਮ ਆਪਣੇ ਹਉਮੈਂ ਨੂੰ ਪੂਰੀ ਤਰ੍ਹਾਂ ਨਸ਼ਟ ਕਰਨ ਦੇ ਬਾਅਦ ਹੀ ਹੋ ਸਕਦਾ ਸੀ। ਇਕ ਚੇਲੇ ਨੇ ਸ੍ਰੀ ਅਰਵਿੰਦ ਨੂੰ ਲਿਖਿਆ ਸੀ :

> ਈਸ਼ਵਰ ਨਾਲ ਸੰਬੰਧ, ਸ੍ਰੀ ਮਾਂ ਨਾਲ ਸੰਬੰਧ ਹੋਣਾ ਚਾਹੀਦਾ। ਪ੍ਰੇਮ ਨਿਸ਼ਠਾ, ਆਸਥਾ, ਵਿਸ਼ਵਾਸ, ਸਮਰਪਣ ਦਾ, ਸਾਧਾਰਨ ਸਰੀਰਕ ਕਿਸਮ ਦਾ ਹੋਰ ਸੰਬੰਧ ਸਾਧਨਾ ਪ੍ਰਤੀ ਪ੍ਰਤਿਕਿਰਿਆਵਾਂ ਪੈਦਾ ਕਰਦਾ ਹੈ—ਇੱਛਾ, ਅਹੰਵਾਦੀ. ਅਭਿਮਾਨ, ਮੰਗ, ਵਿਦ੍ਰੋਹ ਅਤੇ ਅਗਿਆਨੀ ਮਨੁੱਖ ਪ੍ਰਕਿਰਤੀ ਦੇ ਵਿਧਾਨਾਂ ਨੂੰ ਜਗਾਉਂਦਾ ਹੈ ਜਿਸ ਨਾਲ ਸਾਧਨਾ ਦਾ ਉਦੇਸ਼ ਹੀ ਸਾੜੇ

ਸਾਹਮਣਿਉਂ ਗਾਇਬ ਹੋ ਜਾਂਦਾ ਹੈ ।[1]

ਸ੍ਰੀ ਮਾਂ ਦੇ ਵਿਅਕਤੀਗਤ ਸੰਪਰਕਾਂ 'ਚ ਕਮੀ ਦੇ ਕਾਰਨ ਸਾਧਕਾਂ ਤੇ ਵੀ ਪ੍ਰਭਾਵ ਪਿਆ : ਉਨ੍ਹਾਂ ਨੂੰ ਸਰੀਰਕ ਤੇ ਮਾਨਸਿਕ ਵਿਧਾਨਾਂ ਨੂੰ ਪਾਰ ਕਰਕੇ ਆਪਣੀ ਆਤਮਾ ਦੁਆਰਾ ਸ੍ਰੀ ਮਾਂ ਦੀ ਨਿਕਟਤਾ ਪ੍ਰਾਪਤ ਕਰਨੀ ਪੈਂਦੀ ਸੀ । ਸੁਭਾਅ ਅਨੁਸਾਰ ਇਹ ਉਨ੍ਹਾਂ ਦੀ ਆਤਮ-ਪ੍ਰੇਰਣਾ ਦੀ ਸ਼ਕਤੀ ਤੇ ਨਿਰਭਰ ਕਰਦਾ ਸੀ । ਸੰਭਵ ਹੈ ਇਸ ਨਾਲ ਸਾਧਕਾਂ ਤੇ ਚੇਲਿਆਂ 'ਚ ਓਨੀ ਉਤਪਤੀ 'ਚ ਏਨੀ ਵਿਵਧਤਾ ਦੇ ਕਾਰਨਾਂ ਦਾ ਪਤਾ ਲੱਗਦਾ ਹੈ ।

ਦਰਸ਼ਨ ਦੇ ਦਿਨਾਂ (15 ਅਗਸਤ, 24 ਨਵੰਬਰ, 21 ਫਰਵਰੀ ਅਤੇ ਬਾਅਦ 'ਚ 24 ਅਪ੍ਰੈਲ ਸ੍ਰੀ ਮਾਂ ਦੇ ਦੂਸਰੀ ਵਾਰ ਪਾਂਡੀਚਰੀ ਆਗਮਨ ਦਾ ਦਿਨ ਵੀ ਜੋੜ ਦਿਤਾ ਗਿਆ ਸੀ) ਵਿਚ ਹੀ ਸਹਾਇਕਾਂ ਨੂੰ ਸ੍ਰੀ ਅਰਵਿੰਦ ਨਾਲ ਸ੍ਰੀ ਮਾਂ ਦੇ ਦਰਸ਼ਨਾਂ ਦਾ ਇਕੋ ਇਕ ਅਵਸਰ ਮਿਲਦਾ । ਜੇਕਰ ਸਾਧਕ ਲਈ ਹਰੇਕ ਦਰਸ਼ਨ ਪਰਮ ਬੋਧ ਦੇ ਨੇੜੇ ਇਕ ਅਨੁਭਵ ਸੀ ਤਾਂ ਸੁਆਮੀ ਅਤੇ ਸ੍ਰੀ ਮਾਂ ਲਈ ਵੀ ਇਹ ਘਟ ਮਹੱਤਵ-ਪੂਰਨ ਨਹੀਂ ਸੀ । ਉਹ ਆਪਣੀ ਸ਼ਕਤੀ ਨੂੰ ਭੇਜਦੇ ਅਤੇ ਬੜੀ ਬੇਤਾਬੀ ਨਾਲ ਵੇਖਦੇ ਕਿ ਸਾਧਕ ਇਸ ਨੂੰ ਪ੍ਰਾਪਤ ਕਰਦੇ ਹਨ ਜਾ ਆਪਣੀ ਤਾਮਸਿਕ ਜਾਂ ਰਾਜਸਿਕ ਪ੍ਰਕਿਰਤੀ ਕਰਕੇ ਸਵੀਕਾਰ ਨਹੀਂ ਕਰ ਸਕਦੇ ਸਨ । ਖੁਸ਼ੀ ਦੀ ਗੱਲ ਇਹ ਸੀ ਕਿ ਜੋ ਨਿਸਚਤ ਪ੍ਰਾਪਤ ਕਰਨ ਲਈ ਆਪਣੇ ਆਪ ਨੂੰ ਖੋਲ੍ਹ ਕੇ ਇਥੇ ਲਿਆਉਂਦੇ, ਵਧੇਰੇ ਕਰਕੇ ਇਸ ਤੋਂ ਲਾਭ ਪ੍ਰਾਪਤ ਕਰਦੇ । ਇਥੋਂ ਤੱਕ ਕਿ ਸਭ ਤੋਂ ਜ਼ਿਆਦਾ ਸਰੀਰਵਾਦੀ ਵਿਅਕਤੀ ਵੀ ਇਨ੍ਹਾਂ 'ਸੁੰਦਰ ਮੂਰਤੂਲ੍ਹ' ਦੀ ਸ਼ਕਤੀ ਰੋਕ ਨਹੀਂ ਸਕਦਾ ਸੀ ।

> ਕਿਸੇ ਵਿਅਕਤੀ ਦੇ ਦਿਲ ਤੇ ਸ੍ਰੀ ਅਰਵਿੰਦ ਦੀ ਇਕ ਦ੍ਰਿਸ਼ਟੀ ਪੈਂਦੀ ਹੈ ਅਤੇ ਜਿੱਤ ਜਾਂਦਾ । ਉਨ੍ਹਾਂ ਦੀਆਂ ਅੱਖਾਂ 'ਚ ਇਕ ਅਜਿਹਾ ਪ੍ਰਕਾਸ਼ ਸੀ ਕਿ ਉਹ ਖੁਦ ਹੀ ਉਸ ਵਿਅਕਤੀ ਦੀ ਆਤਮਾ 'ਚ ਪ੍ਰਵੇਸ਼ ਹੋ ਜਾਂਦੀਆਂ ਅਤੇ ਉਸ ਨੂੰ ਚਮਕਾ ਦਿੰਦੀਆਂ ।[2]

ਜੇ. ਵਿਜੈਤੁਗਾ ਦਰਸ਼ਨ ਦੇ ਬਾਅਦ ਲਿਖਦੀ ਹੈ :

> ਇਸ ਸੰਗਠਨ ਦੇ ਪਿੱਛੇ, ਇਸ ਦੇ ਇਕ-ਇਕ ਮਿੰਟ ਦੇ ਵਿਵਰਣ ਪਿੱਛੇ ਜੋ ਵਿਅਕਤੀਤਵ ਹੈ ਉਹ ਨੂੰ ਸ੍ਰੀ ਮਾਂ ਇਕ ਮਹਾਨ ਗੌਰਵਸ਼ਾਲੀ ਮਹਿਲਾ ਜਿਹੜੀ ਆਪਣੀ ਜਵਾਨੀ ਦੀ ਉਮਰੇ ਸੁੰਦਰ ਰਹੀ ਹੋਵੇਗੀ, ਨਾਲ ਹੀ ਇਕ ਮਹਾਨ ਬੁੱਧੀਵਾਦੀ । ਆਪਣੇ ਵਰਤਮਾਨ ਨਾਸ਼ਮਾਨ ਸਰੀਰ ਵਿਚ ਉਹ ਇਕ ਅਸਚਰਜਨਕ ਜੀਵਨ ਸ਼ਕਤੀ ਦਾ ਮਾਨਵੀਕ੍ਰਿਤ ਰੂਪ ਹੈ । ਉਨ੍ਹਾਂ ਦੀਆਂ ਅੱਖਾਂ ਕਾਲ ਅਲੌਕਿਕ ਵਿਵਰਣ ਪ੍ਰਵਾਹਿਤ ਹੁੰਦਾ ਹੈ । ਉਨ੍ਹਾਂ ਦੇ

---

1. ਸ਼ਤਾਬਦੀ ਸੰਸਕਰਣ, ਖੰਡ 25, ਪੰਨਾ 174
2. ਲਾਈਫ ਇਨ ਸ੍ਰੀ ਅਰਬਿੰਦੋ ਆਸ਼ਰਮ ਤੋਂ ਉੱਧਰਿਤ, ਪੰਨਾ 131

ਦਰਸ਼ਨ ਅਤੇ ਫੁੱਲ ਦੇ ਰੂਪ 'ਚ ਉਨ੍ਹਾਂ ਦੇ ਅਸ਼ੀਰਵਾਦ ਦੀ ਪ੍ਰਾਪਤੀ ਸਿਰਫ਼ ਮੂਰਤੀ ਪੂਜਾ ਨਹੀਂ ਹੈ ।[1]

ਹੋਰ ਉਤਸਵ ਵੀ ਹੁੰਦੇ ਸਨ ਜਿਹੜੇ ਧਿਆਨ ਵਿਚ ਸ਼ਾਮਿਲ ਹੁੰਦੇ ਸਨ ਅਤੇ ਜਿਨ੍ਹਾਂ 'ਚ ਸ੍ਰੀ ਮਾਂ ਨਾਲ ਸੰਪਰਕ ਸਥਾਪਿਤ ਹੁੰਦਾ ਸੀ । ਹਰੇਕ ਮਹੀਨੇ ਦਾ ਪਹਿਲਾ ਦਿਨ ਐਸ਼ਵਰਜ ਦੇ ਦਿਨ ਦੇ ਰੂਪ 'ਚ ਹੁੰਦਾ ਸੀ । ਜਦ ਸਾਧਕ ਸ੍ਰੀ ਮਾਂ ਕੋਲੋਂ ਆਪਣੇ ਮਹੀਨੇ ਭਰ ਲਈ ਜ਼ਰੂਰੀ ਚੀਜ਼ਾਂ, ਕਪੜੇ, ਲਿਖਣ-ਸਾਮਗ੍ਰੀ ਆਦਿ ਪ੍ਰਾਪਤ ਕਰਦੇ ਸਨ । ਵੱਡੇ ਦਿਨ ਤੇ ਉਹ ਸ੍ਰੀ ਮਾਂ ਨੂੰ ਹਰੀਆਂ ਪੱਤੀਆਂ ਭੇਂਟ ਕਰਦੇ ਸਨ ਜਿਨ੍ਹਾਂ ਨੂੰ ਨਵ-ਜਨਮ ਕਿਹਾ ਜਾਂਦਾ ਸੀ । ਨਵੇਂ ਸਾਲ ਦੀ ਅੱਧੀ ਰਾਤ ਨੂੰ ਸਮੂਹਕ ਧਿਆਨ ਅਤੇ ਸ੍ਰੀ ਮਾਂ ਦੁਆਰਾ ਸੰਗੀਤ-ਯੰਤਰ ਤੇ ਵਜਾਇਆ ਹੋਇਆ ਸੰਗੀਤ ਸੁਨਣ ਤੋਂ ਬਾਅਦ ਅਸ਼ੀਰਵਾਦ ਪ੍ਰਾਪਤ ਕਰਨ ਲਈ ਉਨ੍ਹਾਂ ਕੋਲ ਜਾਂਦੇ । ਅੱਧੀ ਰਾਤ ਦੇ ਅੱਧੇ ਅਨ੍ਹੇਰੇ 'ਚ ਸ੍ਰੀ ਮਾਂ ਮੈਨੂੰ ਸੁੰਦਰਤਾ ਦੀ ਰਾਣੀ ਲੱਗ ਰਹੀ ਸੀ ।"[2] ਨਵੇਂ ਸਾਲ ਦੇ ਉਸ ਚੰਗੇ ਅਵਸਰ ਤੇ ਲਿਖਤ ਵਿਵਰਣਾਂ 'ਚ ਇਹ ਜ਼ਿਕ ਹੈ । ਇਸ ਦੇ ਇਲਾਵਾ ਸ੍ਰੀ ਮਾਂ ਨਵੇਂ ਸਾਲ ਦਾ ਸੰਦੇਸ਼ ਦਿੰਦੇ ਜੋ ਉਨ੍ਹਾਂ ਦੀ ਸ਼ਕਤੀ ਨੂੰ ਉਨ੍ਹਾਂ ਚੇਲਿਆਂ 'ਚ ਪ੍ਰਵਾਹਿਤ ਕਰਦਾ ਅਤੇ ਸਾਲ ਭਰ ਸਾਧਕਾਂ ਅਤੇ ਸ੍ਰੀ ਮਾਂ ਵਿਚਕਾਰ ਪੱਤਰ-ਵਿਹਾਰ ਚਲਦਾ । ਇਹ ਪੱਤਰ-ਵਿਹਾਰ ਅਗਿਆਨ ਦੇ ਉਨ੍ਹਾਂ ਬੱਦਲਾਂ ਦੀ ਛਾਂਟੀ ਕਰਦਾ ਜੋ ਸਾਧਾਰਨ ਵਿਅਕਤੀ ਨੂੰ ਉਸ ਦੇ ਦੈਨਿਕ ਜੀਵਨ ਵਿਚ ਘੇਰੀ ਰੱਖਦੇ ਹਨ । ਇਕ ਯੁਵਕ ਲਈ ਉਨ੍ਹਾਂ ਦਾ ਪੱਤਰ ਜੋ ਹੋਰ ਕਿਧਰੇ ਆਤਮ ਹੱਤਿਆ ਹੀ ਕਰ ਲੈਂਦਾ :

> ਸਾਨੂੰ ਅਗਲੇ ਜੀਵਨ ਲਈ ਆਪਣੇ ਆਪ ਨੂੰ ਰੁਝਿਆ ਨਹੀਂ ਰਖਣਾ ਹੈ, ਸਗੋਂ ਉਸ ਲਈ ਕੰਮ ਕਰਨਾ ਹੈ ਜੋ ਆਪਣੀਆਂ ਪੂਰੀਆਂ ਸੰਭਾਵਨਾਵਾਂ ਨੂੰ ਸਾਡੇ ਸਵਾਸਾਂ ਤੱਕ ਸਾਨੂੰ ਪ੍ਰਸਤਤ ਕਰਦਾ ਹੈ । ਜਦ ਕੋਈ ਵੀ ਵਿਅਕਤੀ ਜੀਵਤ ਹੈ ਉਸ ਲਈ ਕੁਝ ਵੀ ਅਸੰਭਵ ਨਹੀਂ ਹੈ ।[3]

ਇਕ ਮੁਟਿਆਰ ਨੂੰ ਉਨ੍ਹਾਂ ਨੇ ਘਾਤਕ ਸ਼ੰਕਿਆਂ ਤੋਂ ਉਭਾਰਿਆ ਸੀ :

> ਮੇਰਾ ਕੋਈ ਵੀ ਬੱਚਾ ਸ਼ੂਨਯ ਨਹੀਂ ਹੋ ਸਕਦਾ. ਵਾਸਤਵ 'ਚ ਮੇਰੇ ਹਰੇਕ ਬੱਚੇ ਦਾ ਆਪਣਾ ਇਕ ਸਥਾਨ ਹੈ ਅਤੇ ਉਸ ਨੂੰ ਇਕ ਵਿਸ਼ੇਸ਼ ਧਰਮ ਕਾਰਜ ਪੂਰਾ ਕਰਨਾ ਹੈ। ਮੈਂ ਉਨ੍ਹਾਂ ਸਾਰਿਆਂ ਨਾਲ ਬਰਾਬਰ ਪਿਆਰ ਕਰਦੀ ਹਾਂ ਅਤੇ ਉਨ੍ਹਾਂ ਦੇ ਕਲਿਆਣ ਅਤੇ ਪ੍ਰਗਤੀ ਜੋ ਵੀ ਜ਼ਰੂਰੀ ਹੈ, ਮੈਂ ਹਰ ਇਕ ਲਈ ਬਿਨਾਂ ਕਿਸੇ ਪ੍ਰਾਥਮਿਕਤਾ ਜਾਂ ਭੇਦਭਾਵ ਦੇ ਕਰਦੀ ਹਾਂ ।[4]

1930 ਦੇ ਦਹਾਕੇ ਦੇ ਦੌਰਾਨ ਸ੍ਰੀ ਅਰਵਿੰਦ ਨੇ ਆਪਣੇ ਮਹਾਂਕਾਵਿ "ਸਾਵਿਤ੍ਰੀ" ਤੇ ਕੰਮ ਕਰਨਾ ਆਰੰਭ ਕਰ ਦਿੱਤਾ ਸੀ । ਉਨ੍ਹਾਂ ਨੇ ਇਸ ਕਾਵਿ ਵਿਚ ਆਪਣੇ ਅਤੇ

---

1. ਉਹੀ, ਪੰਨਾ 137
2. ਰੋਮਨ ਪਾਲਿਤ, ਬ੍ਰੈਥ ਆਫ਼ ਗ੍ਰੇਸ, ਪੰਨਾ 93
3. ਸਮ ਆਨਸਵਰਜ਼ ਫਰਾਮ ਦਾ ਮਦਰ (1964), ਪੰਨਾ 45
4. ਵਾਈਟ ਰੋਜ਼ੇਜ਼ ਪਰਿਵਰਧਿਤ ਸੰਸਕਰਣ (1964), ਪੰਨਾ 2

ਸ੍ਰੀ ਮਾਂ ਦੇ ਯੋਗ ਦਾ ਕਾਵਿ-ਬਿੰਬ ਨੂੰ ਉਦਘਾਟਿਤ ਕਰਨ ਦਾ ਯਤਨ ਕੀਤਾ । 15 ਦਸੰਬਰ 1967 ਦੀ ਇਕ ਵਾਰਤਾ ਵਿਚ ਸ੍ਰੀ ਮਾਂ ਨੇ ਸਾਵਿੱਤਰੀ ਵਿਚੋਂ (ਰਹੱਸਵਾਦ, ਤੰਤ੍ਰਵਾਦ, ਦਰਸ਼ਨ, ਇਤਿਹਾਸ ਆਦਿ) ਕਈ ਤੱਤਾਂ ਤਾ ਉਲੇਖ ਕੀਤਾ ਅਤੇ ਅੱਗੇ ਕਿਹਾ :

> ਇਹ ਸਭ ਉਨ੍ਹਾਂ ਦਾ ਆਪਣਾ (ਸ੍ਰੀ ਅਰਵਿੰਦ ਜੀ ਦਾ) ਅਨੁਭਵ ਸੀ ਅਤੇ ਸਭ ਤੋਂ ਜ਼ਿਆਦਾ ਹੈਰਾਨੀ ਦੀ ਗੱਲ ਇਹ ਹੈ ਕਿ ਮੇਰਾ ਆਪਣਾ ਅਨੁਭਵ ਵੀ ਹੈ ਅਤੇ ਮੈਨੂੰ ਕੁਝ ਵਿਲੱਖਣ ਲੱਗਿਆ ਕਿ ਦਿਨੋਂ ਦਿਨ ਸਵੇਰ ਤੋਂ ਮੇਰੇ ਤੋਂ ਜੋ ਉਹ ਅਨੁਭਵ ਪੜ੍ਹਦੇ ਉਹ ਸ਼ਬਦ-ਸ਼ਬਦ : ਉਹੀ ਹੁੰਦੇ ਜੋ ਪਿਛਲੀ ਰਾਤ ਨੂੰ ਮੈਂ ਪ੍ਰਾਪਤ ਕੀਤੇ ਸਨ । ਹਾਂ, ਜੋ ਰੰਗ, ਜੋ ਚਿੱਤਰ ਮੈਂ ਵੇਖੇ, ਜੋ ਸ਼ਬਦ ਮੈਂ ਸੁਣੇ, ਸਭ ਦੇ ਵਿਵਰਣ ਮੈਂ ਉਨ੍ਹਾਂ ਦੁਆਰਾ ਕਵਿਤਾ, ਅਸਚਰਜਨਕ ਕਵਿਤਾ ਦੇ ਰੂਪ 'ਚ ਸੁਣੇ ਹਨ ।[1]

ਇਸ ਵਿਚ ਕੋਈ ਸ਼ੱਕ ਨਹੀਂ ਕਿ ਸਾਵਿੱਤਰੀ ਦਾ ਵਰਣਨ ਵੀ ਸ੍ਰੀ ਮਾਂ ਦੇ ਵਿਅਕਤੀਤਵ ਅਤੇ ਧਰਮ ਕਾਰਜ ਤੋਂ ਹੀ ਪ੍ਰੇਰਿਤ ਹੈ ।

ਸ੍ਰੀ ਮਾਂ ਦੇ ਜੀਵਨ ਅਤੇ ਉਪਲਬਧੀਆਂ ਦਾ ਗੰਭੀਰ ਅਵਲੋਕਨ ਕਰਨ ਤੇ ਅਸੀਂ ਹੇਠ ਲਿਖੇ ਅਨੁਸਾਰ ਉਦਾਹਰਣਾਂ 'ਚ ਸਾਵਿੱਤਰੀ ਅਤੇ ਸ੍ਰੀ ਮਾਂ ਦੇ ਮੇਲ ਦੀ ਰਹੱਸਆਤਮਿਕਤਾ ਦਾ ਅਨੁਭਵ ਕਰ ਸਕਦੇ ਹਾਂ :

> ਸਵਰਗ ਨਾਲ ਅੰਤਰੰਗ, ਪ੍ਰਿਥਵੀ ਦੇ ਵਿਸਥਾਰ ਦੇ ਨੇੜੇ, ਉਦਾਤ ਤੇ ਉਧੱਤ ਉਸ ਦੀ ਯੁਵਕ ਦੂਰਦਰਸ਼ੀ ਆਤਮਾ ਸੁੰਦਰਤਾ ਅਤੇ ਸ਼ਾਂਤੀ ਦੇ ਸੰਸਾਰਾਂ ਵਿਚੋਂ ਦੀ ਯਾਤਰਾ ਕਰਦੇ ਹੋਏ ਵਿਚਾਰ ਦੇ ਮਾਰਗ ਤੋਂ ਅਜਨਬੀ ਵਸਤੂਆਂ ਵੱਲ ਉਡ ਚਲੀ । ਚਮਕਦੀ ਹੀ ਉਸ ਦੀ ਸਵੈ ਸੰਤੁਲਿਤ ਦ੍ਰਿੜ੍ਹ ਇੱਛਿਆ ਹੈ, ਉਸ ਦਾ ਮਨ ਹੈ. ਸਵੱਛ, ਨਿਸ਼ਕਪਟਤਾ ਦਾ ਇਕ ਸਾਗਰ, ਵੇਗ 'ਚ ਭਾਵਪੂਰਣ. ਪਰ ਇਕ ਹੀ ਲਹਿਰ ਤੋਂ ਮੁਕਤ...ਉਸ ਦੀ ਦ੍ਰਿਸ਼ਟੀ, ਉਸ ਦੀ ਮੁਸਕਾਨ ਲੱਗਦੀ ਹੈ । ਸਵਰਗੀ ਅਨੁਭੂਤੀ ਨਾਸ਼ਮਾਨ ਵਸਤੂਆਂ ਵਿਚ ਵੀ ਅਤੇ ਉਸ ਦਾ ਗਹਿਰਾ ਪ੍ਰਕਾਸ਼ ਪ੍ਰਵਾਹਿਤ ਕਰਦੀ ਹੈ ਇਕ ਅਧਿਆਤਮਕ ਸੁੰਦਰਤਾ ਮਨੁੱਖ ਦੇ ਜੀਵਨ 'ਚ ।[2]

---

1. ਸ੍ਰੀ ਅਰਵਿੰਦੋ ਸਰਕਲ, ਥਰਟੀ ਸੈਕੰਡ ਨੰਬਰ (1976), ਪੰਨਾ 4
2. ਸਾਵਿੱਤਰੀ (1954), ਪੰਨਾ 18-19

# 20

# ਯੁੱਧ ਦੇ ਸਾਲ

1938 ਦੇ ਸਾਲ ਨੇ ਯੁੱਧ ਨੂੰ ਲੱਗਭਗ ਤੇਜ਼ ਕਰ ਦਿੱਤਾ ਸੀ। ਇਹ ਵਰ੍ਹਾ ਸੀ ਮਿਊਨਿਚ ਦੇ ਅਪਮਾਨ ਦਾ। ਯੂਰਪ ਤੋਂ ਛਾਏ ਬੱਦਲਾਂ ਦਾ ਪ੍ਰਛਾਵਾਂ ਪਾਂਡੀਚਰੀ ਤੇ ਵੀ ਪੈਣ ਲੱਗ ਪਿਆ ਸੀ। ਕਿਸੇ ਵੀ ਦਸ਼ਾ 'ਚ ਸ੍ਰੀ ਮਾਂ ਅਤੇ ਸ੍ਰੀ ਅਰਬਿੰਦ ਨਾਜ਼ੀ ਮਨੁੱਖ ਦਾ ਨਾਸ਼ ਕਰਨ ਵਾਲੇ ਗਰੋਹਾਂ ਦੁਆਰਾ ਮਾਨਵਤਾ ਦੇ ਬੁਰੀ ਤਰ੍ਹਾਂ ਵਿਨਾਸ਼ ਦੇ ਮੋਨ ਗਵਾਹ ਬਣੇ ਨਹੀਂ ਰਹਿ ਸਕਦੇ। ਉਨ੍ਹਾਂ ਨੇ ਅਧਿਆਤਮਕਤਾ ਰੂਪ ਨਾਲ ਇਸ ਵਿਚ ਦਖ਼ਲ ਦੇਣ ਦਾ ਫੈਸਲਾ ਕਰ ਲਿਆ ਅਤੇ ਇਸ ਪ੍ਰਕਾਰ ਇਕ ਯੁੱਧ ਛੇੜ ਦਿਤਾ। 23 ਨਵੰਬਰ 1938 ਦੀ ਰਾਤ ਨੂੰ ਸ੍ਰੀ ਅਰਵਿੰਦ ਡਿੱਗ ਪਏ ਤੇ ਉਨ੍ਹਾਂ ਦੀ ਹੱਡੀ ਟੁੱਟ ਗਈ। ਸ੍ਰੀ ਮਾਂ ਨੇ ਬਾਅਦ ਵਿਚ ਇਸ ਦਾ ਕਾਰਨ ਦਸਦੇ ਹੋਏ ਕਿਹਾ ਕਿ ਇਹ ਤਾਂਤ੍ਰਿਕ ਜਗਤ ਦੀਆਂ ਅਕ੍ਰਾਮਿਕ ਸ਼ਕਤੀਆਂ ਕਰਕੇ ਹੋਇਆ ਸੀ। ਉਨ੍ਹਾਂ ਨੇ ਉਸੇ ਵੇਲੇ ਆਪਣਾ ਰੋਜ਼ਾਨਾ ਕੰਮ ਛੱਡ ਕੇ ਆਪਣੇ ਆਪ ਨੂੰ ਸ੍ਰੀ ਅਰਵਿੰਦ ਦੇ ਸਿਹਤ ਲਾਭ ਲਈ ਅਰਪਿਤ ਕਰ ਦਿੱਤਾ। ਉਨ੍ਹਾਂ ਨੇ ਆਯੁਰ ਵਿਗਿਆਨ ਦੇ ਆਪਣੇ ਗਹਿਰੇ ਗਿਆਨ ਨਾਲ ਉਪਸਥਿਤ ਡਾਕਟਰ ਨੂੰ ਹੈਰਾਨ ਕਰ ਦਿੱਤਾ। ਸਵੇਰੇ ਤੇ ਸ਼ਾਮ ਨੂੰ ਹਾਜ਼ਰ ਵਿਅਕਤੀਆਂ ਨਾਲ ਸ੍ਰੀ ਅਰਵਿੰਦ ਦੇ ਵਾਰਤਾਲਾਪ 'ਚ ਉਹ ਉਨ੍ਹਾਂ ਨਾਲ ਸ਼ਾਮਿਲ ਹੁੰਦੇ, ਭਾਵ ਸਮਾਧੀ 'ਚ ਮਗਨਤਾ ਦੇ ਪਲਾਂ 'ਚ ਉਹ ਤਸ਼ਤਰੀਆਂ 'ਚ ਫੁੱਲਾਂ ਨੂੰ ਸਜਾਉਣ 'ਚ ਘੰਟੇ ਲਗਾ ਦਿੰਦੇ। ਸਪੱਸ਼ਟ ਸੀ ਕਿ ਉਹ ਆਪਣੀ ਅਧਿਆਤਮਕ ਤਪੱਸਿਆ ਰਾਹੀਂ ਵਿਸ਼ਵ ਵਿਚ ਸ਼ਾਂਤੀ ਸਥਾਪਿਤ ਕਰਨ ਲਈ ਕੰਮ ਕਰ ਰਹੇ ਸਨ। ਪਰ ਆਖ਼ਰਕਾਰ ਹਿਟਲਰ ਨੇ ਪੋਲੈਂਡ ਤੇ ਹਮਲਾ ਕਰ ਦਿੱਤਾ ਅਤੇ 1939 ਦੇ ਅੰਤ ਤਕ ਦੂਸਰਾ ਮਹਾਨ ਯੁੱਧ ਪ੍ਰਾਰੰਭ ਹੋ ਗਿਆ।

1940 ਵਿਚ ਜਦ ਮਿੱਤਰ ਦੇਸ਼ਾਂ ਦੀ ਹਾਲਤ ਚੰਗੀ ਨਜ਼ਰ ਨਹੀਂ ਆ ਰਹੀ ਸੀ ਤਾਂ ਉਨ੍ਹਾਂ ਨੇ ਸ੍ਰੀ ਅਰਵਿੰਦ ਅਤੇ ਮਦਰਾਸ ਦੇ ਰਾਜਪਾਲ ਨੂੰ ਇਕ ਸੰਯੁਕਤ ਪੱਤਰ ਲਿਖਿਆ ਅਤੇ ਮਿੱਤਰ ਦੇਸ਼ਾਂ ਦੇ ਉਦੇਸ਼ ਦੇ ਪ੍ਰਤੀ ਆਪਣੀ ਇੱਛਾ ਪ੍ਰਗਟ ਕੀਤੀ। ਉਨ੍ਹਾਂ ਨੇ ਯੁੱਧ ਦੇ ਪ੍ਰਯਤਨਾਂ 'ਚ ਸੰਕੇਤਕ ਸਹਾਇਤਾ ਵੀ ਭੇਜੀ। ਇਸ ਖੁਲ੍ਹੇ ਸਮਰਥਨ

ਨਾਲ ਸ੍ਰੀ ਮਾਂ ਦੇ ਚੇਲਿਆਂ ਅਤੇ ਉਨ੍ਹਾਂ ਦੇ ਪੁੱਤਰਾਂ 'ਚ ਯੁੱਧ ਦੇ ਯਤਨਾਂ 'ਚ ਸਹਾਇਤਾ ਲਈ ਸੁਰੱਖਿਆ ਸੈਨਾਵਾਂ 'ਚ ਭਰਤੀ ਹੋਣ ਦੀ ਪ੍ਰੇਰਨਾ ਮਿਲੀ। ਕੁਝ ਲੋਕ ਇਹ ਕਹਿੰਦੇ ਵੀ ਸੁਣੇ ਗਏ ਕਿ—ਕੀ ਸ੍ਰੀ ਅਰਵਿੰਦ ਇਸ ਲਈ ਮਿੱਤਰ-ਰਾਸ਼ਟਰਾਂ ਦੇ ਵੱਲ ਨਹੀਂ ਹਨ ਕਿ ਸ੍ਰੀ ਮਾਂ ਫਰਾਂਸੀਸੀ ਹੈ ? ਪਰ ਸ੍ਰੀ ਅਰਵਿੰਦ ਨੇ ਸ਼ੰਕਿਆਂ ਨੂੰ ਦੂਰ ਕਰ ਦਿੱਤਾ। ਇਕ ਫ਼ਿਕਰਮੰਦ ਚੇਲੇ ਨੂੰ ਸ੍ਰੀ ਮਾਂ ਨੇ ਖੁਦ ਕਿਹਾ :

> ਜੇਕਰ ਤੁਹਾਡੇ ਕਿਸੇ ਗੁਆਂਢੀ ਦੇ ਘਰ ਅੱਗ ਲੱਗੀ ਹੋਵੇ ਅਤੇ ਤੁਸੀਂ ਉਸ ਦੀ ਸਹਾਇਤਾ ਲਈ ਇਸ ਲਈ ਨਹੀਂ ਜਾਂਦੇ ਕਿਉਂਕਿ ਉਸ ਨੇ ਤੁਹਾਡੇ ਨਾਲ ਕੋਈ ਬੁਰਾ ਕੀਤਾ ਹੈ ਤਾਂ ਤੁਸੀਂ ਆਪਣੇ ਘਰ ਦੇ ਸੜਨ ਅਤੇ ਆਪਣੇ ਜੀਵਨ ਨੂੰ ਖਤਰੇ ਦਾ ਸੱਦਾ ਦਿੰਦੇ ਹੋ। ਕੀ ਤੁਸੀਂ ਦੇਵਤਿਆਂ ਅਤੇ ਰਾਖਸ਼ਾਂ ਲਈ ਯੁੱਧ ਕਰਨ ਵਾਲੀਆਂ ਸ਼ਕਤੀਆਂ 'ਚ ਕੋਈ ਅੰਤਰ ਨਹੀਂ ਵੇਖਦੇ ? ...ਚਰਚਿਲ ਇਕ ਮਾਨਵ ਹੈ। ਉਹ ਕੋਈ ਯੋਗੀ ਨਹੀਂ ਹੈ ਜੋ ਆਪਣੀ ਪ੍ਰਕਿਰਤੀ ਦੇ ਰੂਪਾਂਤਰਣ ਦੀ ਅਭਿਲਾਸ਼ਾ ਕਰੇ। ਅੱਜ ਉਹ ਦੇਸ਼ ਦੀ ਆਤਮਾ ਦਾ ਪ੍ਰਤੀਨਿਧੀ ਹੈ ਜੋ ਰਾਖਸ਼ਾਂ ਦੇ ਵਿਰੁਧ ਲੜ ਰਿਹਾ ਹੈ। ਉਸ ਦੀ ਰਹਿਨੁਮਾਈ ਸਿੱਧੀ ਪਰਮਾਤਮਾ ਦੁਆਰਾ ਹੋ ਰਹੀ ਹੈ ਅਤੇ ਉਸ ਦੀ ਆਤਮਾ ਠੀਕ ਤਰ੍ਹਾਂ ਨਾਲ ਉਸੇ ਅਨੁਸਾਰ ਕੰਮ ਕਰ ਰਹੀ ਹੈ। ਇਸ ਲਈ ਮਿੱਤਰ-ਰਾਸ਼ਟਰਾਂ ਦੀ ਸਹਾਇਤਾ ਲਈ ਆਪਣਾ ਧਿਆਨ ਕੇਂਦ੍ਰਿਤ ਕਰਨਾ ਚਾਹੀਦਾ ਹੈ ਕਿਉਂਕਿ ਆਖ਼ਰ ਜਿੱਤ ਉਨ੍ਹਾਂ ਦੀ ਨਿਸ਼ਚਿਤ ਹੈ...[1]

ਆਸ਼ਰਮ ਵਾਸੀਆਂ ਦੀ ਲਗਾਤਾਰ ਵੱਧਦੀ ਹੋਈ ਸੰਖਿਆ ਦੇ ਕਾਰਨ ਆਸ਼ਰਮ ਦਾ ਜੀਵਨ ਵੀ ਚਿੰਤਾ ਦਾ ਕਾਰਨ ਬਣ ਗਿਆ ਕਿਉਂਕਿ ਕਈ ਯੁੱਧਕਾਲੀਨ ਪਾਬੰਦੀਆਂ ਲਾਗੂ ਹੋ ਗਈਆਂ ਸਨ ਅਤੇ ਕਈ ਹੋਰ ਕਮੀਆਂ ਹੋ ਗਈਆਂ ਸਨ। ਪਰ ਸ੍ਰੀ ਮਾਂ ਦਾ ਕੰਮ ਬਿਨਾਂ ਕਿਸੇ ਕਮੀ ਜਾਂ ਰੁਕਾਵਟ ਦੇ ਚਲਦਾ ਰਿਹਾ। ਫਿਰ ਸਰ ਸਟਫੋਰਡ ਕ੍ਰਿਪਸ ਦੁਆਰਾ ਰਖੇ ਪ੍ਰਸਤਾਵਾਂ ਤੋਂ ਸ੍ਰੀ ਮਾਂ ਅਤੇ ਸ੍ਰੀ ਅਰਵਿੰਦ ਦੀ ਮਨਜ਼ੂਰੀ ਤੇ ਵੀ ਕੁਝ ਆਸ਼ਰਮ ਵਾਸੀਆਂ ਨੇ ਆਲੋਚਨਾ ਕੀਤੀ। ਸ੍ਰੀ ਮਾਂ ਨੇ 1942 ਵਿਚ ਭਾਰਤ ਦੀ ਦਸ਼ਾ ਦੀ ਤੁਲਨਾ 1940 ਦੇ ਡਿਕਿਰਕ ਦੇ ਪਤਨ ਦੇ ਬਾਅਦ ਚਰਚਿਲ ਦੁਆਰਾ ਸੰਯੁਕਤ ਰਾਜ ਅਮਰੀਕਾ ਦੇ ਪ੍ਰਸਤਾਵ ਨੂੰ ਠੁਕਰਾਉਣ ਵਾਲੇ ਫਰਾਂਸ ਨਾਲ ਕੀਤੀ :

> ਮਨੁੱਖ ਦੁਆਰਾ ਬਣਾਈ ਗਈ ਕਿਸੇ ਵੀ ਵਸਤੂ 'ਚ ਕਮੀ ਜ਼ਰੂਰ ਹੁੰਦੀ ਹੈ ਕਿਉਂਕਿ ਮਾਨਵ ਦਿਮਾਗ ਦੀ ਸ਼ਕਤੀ ਸੀਮਿਤ ਹੈ। ਪਰ ਇਸ ਪ੍ਰਸਤਾਵ (ਕਿਰਿਆ ਦੁਆਰਾ ਰਖੇ ਗਏ) ਦੇ ਪਿੱਛੇ ਪ੍ਰਤੱਖ ਉਪਸਥਿਤ ਈਸ਼ਵਰੀ... ਹੈ। ...ਇਸ ਸਮੇਂ ਭਾਰਤ ਦੇ ਦਰਵਾਜ਼ੇ ਤੇ ਹੈ, ਆਪਣੀ ਸਹਾਇਤਾ ਦੇਣ ਲਈ ਤਿਆਰ...ਪਰ ਜੇਕਰ ਇਸ ਨੂੰ ਨਾ ਮਨਜ਼ੂਰ ਕਰ ਦਿਤਾ ਗਿਆ ਤਾਂ

1. ਮਦਰ ਇੰਡੀਆ, ਫਰਵਰੀ 1973, ਪੰਨਾ 122

ਇਹ ਪਿੱਛੇ ਹਟ ਜਾਵੇਗੀ ਅਤੇ ਦੇਸ਼ ਨੂੰ ਬਹੁਤ ਨੁਕਸਾਨ ਪਹੁੰਚੇਗਾ, ਬਿਪਤਾ ਇਸ ਨੂੰ ਘੇਰ ਲਵੇਗੀ ।[1]

ਮਾੜੀ ਕਿਸਮਤ ਨਾਲ, ਸ੍ਰੀ ਅਰਵਿੰਦ ਦੀ ਪੂਰੀ ਸੰਮਤੀ ਦੇ ਬਾਵਜੂਦ ਭਾਰਤ ਦੇ ਰਾਜਨੀਤਿਕ ਨੇਤਾਵਾਂ ਨੇ ਕ੍ਰਿਪਸ ਦੇ ਪ੍ਰਸਤਾਵਾਂ ਨੂੰ ਨਾ ਮਨਜ਼ੂਰ ਕਰ ਦਿੱਤਾ ਅਤੇ ਇਸ ਤਰ੍ਹਾਂ ਗਰੀਬੀ ਤੇ 1947 ਵਿਚ ਵੰਡ ਦੀ ਦਹਿਸ਼ਤ ਦਾ ਰਾਹ ਖੋਲ੍ਹ ਦਿੱਤਾ। ਰਾਸ਼ਟਰੀ ਪੱਧਰ ਤੇ ਇਸ ਅਸਫ਼ਲਤਾ ਦੇ ਬਾਵਜੂਦ ਅੰਤਰ ਰਾਸ਼ਟਰੀ ਪੱਧਰ ਤੇ ਹਾਲਾਤ ਸੁਧਰੇ ਅਤੇ 1945 ਵਿਚ ਰਾਖਸ਼ਸੀ ਹਿਟਲਰ ਅਤੇ ਉਸ ਦੇ ਨਾਜ਼ੀ ਤੇ ਫਾਸ਼ਿਸਟ ਲੜਾਕੂਆਂ ਤੇ ਮਿੱਤਰ ਰਾਸ਼ਟਰਾਂ ਦੀ ਜਿੱਤ ਦੇ ਨਾਲ ਦੂਸਰਾ ਵਿਸ਼ਵ ਯੁੱਧ ਸਮਾਪਤ ਹੋ ਗਿਆ ।

---

1 ਕੇ. ਆਰ. ਸ੍ਰੀਨਿਵਾਸ ਅਯੰਗਾਰ ਦੁਆਰਾ ਲਿਖਤ ਸ੍ਰੀ ਮਾਂ ਦੀ ਅਪ੍ਰਕਾਸ਼ਿਤ ਜੀਵਨੀ ਤੋਂ ਲਿਆ ਗਿਆ. ਪੰਨਾ 421

# 21

# ਬੱਚਿਆਂ ਦਾ ਆਗਮਨ

ਆਸ਼ਰਮ ਵਿਚ ਸ੍ਰੀ ਮਾਂ ਆਪਣੀ ਜ਼ਿਮੇਂਵਾਰੀ ਬੜੀ ਤੱਤਪਰਤਾ ਨਾਲ ਨਿਭਾ ਰਹੇ ਸਨ। ਯੁੱਧ ਦੀ ਹਿੰਸਾ ਦੇ ਉਲਟ ਜ਼ਿਆਦਾ ਕਰਕੇ ਆਸ਼ਰਮਵਾਸੀ ਰੋਜ਼ ਇਕ ਰਚਨਾਤਮਕ ਕੰਮ ਦੇ ਰੂਪ 'ਚ ਅਰਾਧਨਾ ਅਤੇ ਪ੍ਰਾਰਥਨਾ ਲਈ ਫੁੱਲ ਇਕੱਠੇ ਕਰਦੇ ਸਨ, ਕਾਰਨ ਸਪੱਸ਼ਟ ਸੀ :

ਦਰਦ ਅਤੇ ਦੁੱਖ ਨਾਲ ਘਿਰੇ ਮਨੁੱਖਾਂ ਲਈ ਫੁੱਲ ਹੀ ਸ੍ਰਿਸ਼ਟੀ ਕਰਤਾ ਦਾ ਵਰਦਾਨ ਅਤੇ ਆਸ਼ੀਰਵਾਦ ਹੈ। ਫੁੱਲਾਂ ਦੁਆਰਾ ਹੀ ਈਸ਼ਵਰ ਧਰਤੀ ਨੂੰ ਗੌਰਵ ਦਿੰਦਾ ਹੈ। ਉਹ ਲੱਖਾਂ ਜੀਭਾਂ ਨਾਲ ਈਸ਼ਵਰ ਦੇ ਗੌਰਵ ਅਤੇ ਮਹਾਨਤਾ ਦਾ ਗੁਣਗਾਨ ਕਰਦੇ ਹਨ।[1]

ਸ੍ਰੀ ਮਾਂ ਨੇ ਆਪ ਵੀ ਜੀਵਨ-ਯਾਤਰਾ ਦੇ ਅੰਤਰ ਗਿਆਨ ਨਾਲ ਪੂਰੀ ਤਰ੍ਹਾਂ ਸਾਂਝ ਨਾਲ 700 ਫੁੱਲਾਂ ਦਾ ਇਕ ਅਧਿਆਤਮਕ ਅਤੇ ਮਨੋਵਿਗਿਆਨਕ ਮਹੱਤਵ ਪ੍ਰਦਾਨ ਕੀਤਾ ਸੀ :

ਉਦਾਹਰਣ ਦੇ ਤੌਰ ਤੇ, ਪੂਰਬ ਵਿਚ ਕਮਲ ਪੂਰਣਤਾ ਦਾ ਪ੍ਰਤੀਕ ਹੈ ਪਰ ਸ੍ਰੀ ਮਾਂ ਲਈ ਇਹ ਈਸ਼ਵਰੀ ਚੇਤਨਾ ਦਾ ਪ੍ਰਤੀਨਿਧੀ ਹੈ। ਭਾਰਤ ਵਿਚ ਤੁਲਸੀ ਹਰੇਕ ਪੂਜਾ ਲਈ ਜ਼ਰੂਰੀ ਸਾਮਗ੍ਰੀ ਹੈ, ਸ੍ਰੀ ਮਾਂ ਇਸ ਦੀ ਪੂਜਾ ਕਰਦੀ ਹੈ। 'ਮੈਨੂੰ ਨਾ ਭੁਲੋ' ਫੁੱਲ 'ਚਿਰ-ਸਮ੍ਰਿਤੀ' ਨੂੰ ਵਿਅਕਤ ਕਰਦਾ ਹੈ।[2]

ਇਸ ਪ੍ਰਕਾਰ ਸ੍ਰੀ ਮਾਂ ਨੇ ਫੁੱਲਾਂ ਦੀ ਦੁਨੀਆਂ ਦੇ ਨਾ ਮਿਲ ਸਕਣ ਵਾਲੇ ਅੰਤਰ ਗਿਆਨ ਨੂੰ ਅਧਿਆਤਮਕ-ਗਿਆਨ ਦੇ ਅਭਿਲਾਸ਼ੀਆਂ ਦੀ ਸਾਧਨਾ ਨਾਲ ਜੋੜਿਆ ਹੈ।

ਕੀ ਤੁਸੀਂ ਕਦੇ ਕਿਸੇ ਜੰਗਲ ਵਿਚ ਅਸੰਖਾਂ ਪੇੜ-ਪੌਦਿਆਂ ਨੂੰ ਪ੍ਰਕਾਸ਼ ਪ੍ਰਾਪਤ ਕਰਨ ਲਈ ਆਪਸ ਵਿਚ ਸੰਘਰਸ਼ ਕਰਦੇ ਵੇਖਿਆ ਹੈ—ਆਪਣੇ ਆਪ ਨੂੰ ਘੁੰਮਾਉਂਦੇ ਹੋਏ ਅਤੇ ਸੰਭਵ ਤਰੀਕੇ ਨਾਲ ਆਪਣੇ ਆਪ ਨੂੰ ਧੁੱਪ ਵਿਚ

---

1. ਨਾਰਾਇਣ ਪ੍ਰਸ਼ਾਦ, ਲਾਈਵ ਇਨ ਸ੍ਰੀ ਅਰਬਿੰਦੋ ਆਸ਼ਰਮ (1965), ਪੰਨਾ 60
2. ਫਲਾਵਰਜ਼ (1966) ਤੇ ਟਿੱਪਣੀ ਵੇਖੋ

ਰੱਖਣ ਦੀ ਕੋਸ਼ਿਸ਼ ਕਰਦੇ ਹੋਏ ? ਸੰਖੇਪ 'ਚ ਭੌਤਿਕ ਰੂਪ ਵਿਚ ਅਭਿਲਾਸ਼ਾ ਦੀ ਅਨੁਭੂਤੀ ਹੈ—ਲਾਲਸਾ, ਗਤੀ, ਪ੍ਰਕਾਸ਼ ਵੱਲ ਅੱਗੇ ਵੱਧਣਾ । ਪ੍ਰਕਾਸ਼ ਤਾਂ ਨਿਰਸੰਦੇਹ ਈਸ਼ਵਰ ਦਾ ਭੌਤਿਕ ਪ੍ਰਤੱਖ ਦਸ਼ਾਵਾਂ ਵਿਚ ਸੂਰਜ ਪਰਮ ਚੇਤਨਾ ਦੀ ਪ੍ਰਤੀਨਿਧਤਾ ਕਰਦਾ ਹੈ ।[1]

ਯੁੱਧ ਬੱਚੇ ਨੂੰ ਵੀ – ਈਸ਼ਵਰੀ ਚੇਤਨਾ ਦੇ ਬਗੀਚੇ ਦੇ ਫੁੱਲਾਂ ਨੂੰ ਲੈ ਆਇਆ ਸੀ, ਜਿਵੇਂ ਕਿ ਸ੍ਰੀ ਅਰਵਿੰਦ ਨੇ ਉਨ੍ਹਾਂ ਨੂੰ ਆਸ਼ਰਮ ਵਲੋਂ ਕਿਹਾ ਸੀ, ਅਤੇ ਇਸ ਦਾ ਅਰਥ ਸੀ ਆਸ਼ਰਮ ਦੇ ਜੀਵਨ ਵਿਚ ਇਕ ਕ੍ਰਾਂਤੀ । ਫਿਰ ਵੀ ਸ੍ਰੀ ਮਾਂ ਨੇ ਬੱਚਿਆਂ ਦੀ ਖੁਸ਼ੀ ਅਤੇ ਆਸ਼ਾ ਨਾਲ ਸਵਾਗਤ ਕੀਤਾ । ਜਿਵੇਂ ਕਿ ਉਨ੍ਹਾਂ 1953 ਵਿਚ ਕਿਹਾ ਸੀ :

ਯੁੱਧ ਦੇ ਬਾਅਦ ਬੱਚੇ ਲਏ ਵੀ ਗਏ । ਪਰ ਮੈਨੂੰ ਉਨ੍ਹਾਂ ਲਈ ਜਾਣ ਤੇ ਦੁੱਖ ਨਹੀਂ ਹੈ । ਕਿਉਂਕਿ ਮੇਰਾ ਵਿਸ਼ਵਾਸ ਹੈ ਕਿ ਉਨ੍ਹਾਂ ਵੱਡਿਆਂ ਨਾਲੋਂ, ਜੋ ਸਮਝਦੇ ਹਨ ਕਿ ਓਹ ਸਭ ਕੁਝ ਜਾਣਦੇ ਹਨ, ਉਨ੍ਹਾਂ ਬੱਚਿਆਂ ਕੋਲ ਭਵਿੱਖ ਲਈ ਕਾਫ਼ੀ ਕੁਝ ਹੈ, ਜੋ ਕੁਝ ਨਹੀਂ ਜਾਣਦੇ ।

ਆਪਣੀ ਅਲੌਕਿਕ ਈਸਵਰੀ ਯੋਗਤਾ ਅਤੇ ਹਰ ਕੰਮ ਵਿਚ ਧਿਆਨ ਦੇਣ ਦੇ ਕਾਰਨ ਸ੍ਰੀ ਮਾਂ ਨੇ ਬੱਚਿਆਂ ਲਈ ਸੌਣ ਵਾਲੇ ਕਮਰਿਆਂ, ਖੇਡ ਦੇ ਮੈਦਾਨਾਂ ਅਤੇ ਹੋਰ ਸਹੂਲਤਾਂ ਦੀ ਵਿਵਸਥਾ ਕੀਤੀ । 2 ਦਸੰਬਰ 1943 ਨੂੰ ਸ੍ਰੀ ਮਾਂ ਦੁਆਰਾ ਆਸ਼ਰਮ ਵਿਦਿਆਲੇ ਦੀ ਨੀਂਹ ਰੱਖੀ ਗਈ । ਪਵਿੱਤਰ ਅਤੇ ਸ਼ਿਸ਼ਰ ਕੁਮਾਰ ਮਿੱਤਰ ਨੂੰ ਇਸ ਦੀ ਜ਼ਿੰਮੇਵਾਰੀ ਸੌਂਪੀ ਗਈ । ਸ਼ੁਰੂ ਵਿਚ ਇਸ 'ਚ 20 ਵਿਦਿਆਰਥੀ ਸਨ । ਆਸ਼ਰਮ ਦੇ ਨਾਲ ਹੀ ਵਿਦਿਆਲੇ ਦਾ ਵੀ ਤੇਜੀ ਨਾਲ ਵਿਸਤਾਰ ਹੋਣ ਲੱਗਾ । ਸ੍ਰੀ ਮਾਂ ਨੇ ਬੱਚਿਆਂ 'ਚ ਕਾਫੀ ਰੁਚੀ ਲਈ । ਉਨ੍ਹਾਂ ਦੀਆਂ ਕਲਾਸਾਂ ਵਿਚ ਪੜ੍ਹਾਇਆ, ਉਨ੍ਹਾਂ ਨਾਲ ਖੇਡਾਂ ਖੇਡੀਆਂ ਅਤੇ ਉਨ੍ਹਾਂ ਨੂੰ ਕਹਾਣੀਆਂ ਸੁਣਾਈਆਂ । ਉਨ੍ਹਾਂ ਨੇ ਵੱਡੇ ਸਾਧਕਾਂ ਨੂੰ ਬੱਚਿਆਂ ਦੇ ਜੀਵਨ ਵਿਚ ਪੂਰੀ ਤਰ੍ਹਾਂ ਦਿਲਚਸਪੀ ਲੈਣ ਲਈ ਕਿਹਾ ਤਾਂ ਜੋ ਬੱਚੇ ਤੇਜ਼ੀ ਨਾਲ ਵਿਕਸਿਤ ਹੋ ਕੇ ਭਵਿੱਖ 'ਚ ਵੀਰ ਨਾਇਕ ਬਣ ਸਕਣ । ਸਰੀਰਕ ਸਿੱਖਿਆ ਤੇ ਵਿਸ਼ੇਸ਼ ਬਲ ਦਿੱਤਾ ਜਾਣਾ, ਬੱਚਿਆਂ ਲਈ ਵਰਦਾਨ ਸਿੱਧ ਹੋਇਆ ਕਿਉਂਕਿ ਇਸ ਨਾਲ ਉਨ੍ਹਾਂ ਦਾ ਸਮੁੱਚਾ ਵਿਕਾਸ ਨਿਸ਼ਚਿਤ ਹੋ ਗਿਆ ।

ਵਿਸ਼ਵ ਯੁੱਧ ਦੀ ਸਮਾਪਤੀ ਤੇ ਕੇਵਲ ਵਿਖਾਵੇ ਲਈ ਸ਼ਾਂਤੀ ਸਥਾਪਿਤ ਹੋਈ ਸੀ । ਕਿਉਂਕਿ ਸ਼ੀਤ ਯੁੱਧ ਦੇ ਰੂਪ ਵਿਚ ਸੰਘਰਸ਼ ਜਾਰੀ ਸੀ । ਭਾਰਤ ਵਿਚ ਵੀ ਇਹ ਸਾਲ ਸੰਪਰਦਾਕਿ ਹੱਤਿਆ ਕਾਂਡਾਂ ਅਤੇ 15 ਅਗਸਤ 1947 ਨੂੰ ਮਿਲਣ ਵਾਲੀ ਸੁਤੰਤਰਤਾ ਦੇ ਸਾਲ ਸਨ । ਮੰਦੇ ਭਾਗਾਂ ਨਾਲ ਸ੍ਰੀ ਅਰਵਿੰਦ ਦਾ 75ਵਾਂ ਜਨਮ ਦਿਨ ਦੇਸ਼ ਦੀ ਵੰਡ ਨਾਲ ਜੁੜ ਗਿਆ । ਇਸ ਦੂਹਰੀ ਘਟਨਾ ਨਾਲ ਸ੍ਰੀ ਮਾਂ ਦੀ ਪ੍ਰਤੀਕ੍ਰਿਆ ਨਿਡਰ ਅਤੇ ਪ੍ਰੇਰਣਾਦਾਇਕ ਹੈ :

ਸਪੱਸ਼ਟ ਹੈ ਕਿ ਇਹ ਕੋਈ ਹੱਲ ਨਹੀਂ ਹੈ, ਇਕ ਪ੍ਰੀਖਿਆ ਹੈ, ਇਕ ਅਗਨੀ-ਪ੍ਰੀਖਿਆ ਹੈ, ਜਿਸ ਨੂੰ ਜੇਕਰ ਅਸੀਂ ਪੂਰੇ ਵਿਸ਼ਵਾਸ ਨਾਲ ਪਾਰ ਕਰ ਜਾਈਏ ਤਾਂ

1. ਵੇਖੋ ਫਲਾਵਰਜ਼ (1966)

ਆਪ ਹੀ ਸਿੱਧ ਹੋ ਜਾਵੇਗਾ ਕਿ ਇਹ ਦੇਸ਼ ਦੇ ਛੋਟੇ ਭਾਗਾਂ 'ਚ ਵੰਡ ਨਾਲ ਨਹੀਂ ਹੋਵੇਗਾ ਸਗੋਂ ਸਾਨੂੰ ਇਸ ਦੀ ਏਕਤਾ ਅਤੇ ਇਸ ਦੀ ਮਹਾਨਤਾ ਨੂੰ ਲਿਆਉਣਾ ਹੋਵੇਗਾ। ਅਜਿਹਾ ਨਹੀਂ ਹੈ ਕਿ ਇਕ ਦੂਸਰੇ ਦੇ ਹਿਤਾਂ ਦਾ ਵਿਰੋਧ ਕਰਕੇ ਅਸੀਂ ਐਸ਼ਵਰਜ ਪ੍ਰਾਪਤ ਕਰ ਸਕਾਂਗੇ। ਅਜਿਹਾ ਨਹੀਂ ਹੈ ਕਿ ਮਤਵਾਦ ਦੇ ਵਿਰੁੱਧ ਦੂਸਰਾ ਮਤਵਾਦ ਖੜਾ ਕਰਕੇ ਅਸੀਂ ਸੱਚ ਦੀ ਆਤਮਾ ਦੀ ਸੇਵਾ ਕਰ ਸਕਾਂਗੇ। ਸਭ ਦੇ ਬਾਵਜੂਦ ਭਾਰਤ ਦੀ ਇਕ ਹੀ ਆਤਮਾ ਹੈ ਅਤੇ ਸਾਨੂੰ ਉਸ ਸਮੇਂ ਦਾ ਇੰਤਜ਼ਾਰ ਕਰਨਾ ਹੋਵੇਗਾ ਕਿ ਜਦ ਅਸੀਂ ਕਹਿ ਸਕੀਏ ਕਿ ਭਾਰਤ ਹੈ ਅਤੇ ਸਾਡਾ ਅਣਵੰਡਿਆ ਨਾਅਰਾ ਹੋਣਾ ਚਾਹੀਦਾ ਹੈ :

ਭਾਰਤ ਦੀ ਆਤਮਾ ਅਮਰ ਰਹੇ।[1]

ਵੰਡ ਦੁਆਰਾ ਪੈਦਾ ਹੋਈਆਂ ਤਕਲੀਫਾਂ ਨੂੰ ਦੇਖ ਕੇ ਦੁਖੀ ਸ੍ਰੀ ਮਾਂ ਨੇ ਲੱਖਾਂ ਦੁੱਖੀਆਂ ਦੀ ਤਰਫੋਂ ਇਕ ਪ੍ਰਾਰਥਨਾ ਲਿਖੀ :

ਹੇ ਮਾਂ, ਹੇ ਭਾਰਤ ਦੀ ਆਤਮਾ
ਮਾਂ, ਤੂੰ ਕਦੇ ਆਪਣੇ ਬੱਚਿਆਂ ਦਾ ਤਿਆਗ ਨਹੀਂ ਕੀਤਾ
ਗਹਿਰੇ ਦੁੱਖ ਦੇ ਦਿਨਾਂ 'ਚ ਵੀ
ਤੇਰੀ ਆਗਿਆ ਦਾ ਪਾਲਣ ਨਾ ਕਰਨ ਤੇ ਵੀ,
ਤੈਨੂੰ ਭੁਲ ਕੇ ਜਦ ਉਹ ਹੋਰ ਸਵਾਮੀਆਂ ਦੀ ਸੇਵਾ ਕਰਨ ਲਗੇ,
ਹੁਣ ਜਦ ਉਹ ਉਠ ਖੜੇ ਹੋਏ ਹਨ ਅਤੇ ਤੇਰੇ ਚਿਹਰੇ ਤੇ ਪ੍ਰਕਾਸ਼ ਹੈ
ਤੇਰੀ ਮੁਕਤੀ ਦੀ ਇਸ ਸਵੇਰ 'ਚ
ਇਸ ਮਹਾਨ ਪਲ 'ਚ ਅਸੀਂ ਤੈਨੂੰ ਪ੍ਰਣਾਮ ਕਰਦੇ ਹਾਂ।
ਸਾਡਾ ਮਾਰਗ ਦਰਸ਼ਨ ਕਰਕੇ ਸਾਡੇ ਸਾਹਮਣੇ ਖੁਲ੍ਹਣ ਵਾਲਾ ਆਜ਼ਾਦੀ ਦਾ ਆਕਾਸ਼
ਸੱਚੀ ਮਹਾਨਤਾ ਦਾ ਆਕਾਸ਼ ਹੋਵੇ
ਅਤੇ ਪਰਜਾ ਦੇ ਸਮੁਦਾਇ 'ਚ ਤੇਰਾ ਸੱਚਾ ਜੀਵਨ ਹੋਵੇ
ਸਾਡਾ ਮਾਰਗ ਦਰਸ਼ਨ ਕਰ ਤਾਂ ਕਿ ਅਸੀਂ ਸਦਾ
ਮਹਾਨ ਆਦਰਸ਼ਾਂ ਦੇ ਪੱਖ 'ਚ ਰਹੀਏ
ਅਤੇ ਦੁਨੀਆਂ ਨੂੰ ਤੇਰਾ ਵਾਸਤਵਿਕ ਸਰੂਪ ਦਿਖਾ ਸਕੀਏ
ਆਤਮਾ ਦੇ ਮਾਰਗ ਤੇ ਇਕ ਨੇਤਾ ਦੇ ਰੂਪ 'ਚ
ਅਤੇ ਸਾਰੇ ਸੰਸਾਰ ਦੇ ਮਿੱਤਰ ਅਤੇ ਸਹਾਇਕ ਦੇ ਰੂਪ 'ਚ।[2]

ਇਕ ਈਸ਼ਵਰੀ ਚਿਤਾਵਨੀ ਦੇ ਨਾਲ ਉਨ੍ਹਾਂ ਨੇ ਸ੍ਰੀ ਅਰਵਿੰਦ ਆਸ਼ਰਮ 'ਚ ਭਾਰਤ ਦਾ ਆਪਣਾ ਅਧਿਆਤਮਕ ਝੰਡਾ ਲਹਿਰਾਇਆ। ਇਸ ਝੰਡੇ 'ਚ ਸ੍ਰੀ ਮਾਂ ਦੇ ਪ੍ਰਤੀਕ ਨੂੰ ਕੇਂਦਰ 'ਚ ਅਤੇ ਉਸ ਦੇ ਚਾਰੇ ਪਾਸੇ ਭਾਰਤ ਪਾਕਿਸਤਾਨ, ਬਰਮਾ ਅਤੇ ਸ੍ਰੀ ਲੰਕਾ

---

1. ਸ੍ਰੀ ਅਰਬਿੰਦੋ : ਏ ਬਾਇਉਗ੍ਰਾਫੀ ਐਂਡ ਏ ਹਿਸਟਰੀ (1972), ਪੰਨਾ 1285-86 ਤੋਂ ਲਿਆ ਗਿਆ।
2. ਕੇ. ਆਰ. ਸ੍ਰੀਨਿਵਾਸ ਅਯੰਗਾਰ, ਔਨ ਦਾ ਮਦਰ ਤੋਂ ਲਿਆ ਗਿਆ, ਪੰਨਾ 450

ਦਿਖਾਏ ਗਏ ਹਨ। 15 ਅਗਸਤ 1947 ਨੂੰ ਦੁਪਹਿਰ ਬਾਅਦ 'ਬੰਦੇ ਮਾਤਰਮ' ਦੇ ਗਾਨ ਨੂੰ ਸੁਣਨ ਲਈ ਸ੍ਰੀ ਮਾਂ ਵਿਹੜੇ ਵਲ ਬਾਹਰ ਨਿਕਲੇ ਅਤੇ ਇਕੱਠੇ ਹੋਏ ਜਨਸਮੂਹ ਲਈ ਗੂੰਜ ਦੀ ਹੋਈ ਆਵਾਜ਼ ਨਾਲ 'ਜੈ ਹਿੰਦ' ਉਚਾਰਣ ਕੀਤਾ। ਇਸ ਪ੍ਰਕਾਰ ਵੰਡ ਦੇ ਸਮੇਂ ਭਾਰਤ ਦੀ ਅਧਿਆਤਮਕ ਏਕਤਾ ਦੀ ਪੁਸ਼ਟੀ ਕਰਦੇ ਹੋਏ ਸ੍ਰੀ ਮਾਂ ਨੇ ਆਸ਼ਾ ਦੀ ਇਕ ਜੋਤੀ ਜਗਾਈ।

ਆਪਣੇ ਆਪ 'ਚ ਆਸ਼ਰਮ ਵੀ ਏਕਤਾ ਦਾ ਇਕ ਏਹੋ ਜਿਹਾ ਪ੍ਰਤੀਕ ਸੀ ਜਿਥੇ ਸਾਰੇ ਪ੍ਰਾਂਤਾਂ ਦੇ, ਇਥੋਂ ਤਕ ਕਿ ਵਿਦੇਸ਼ੀ ਵੀ, ਸਾਧਕ ਅਤੇ ਬੱਚੇ ਮਿਲ ਜੁਲ ਕੇ ਰਹਿੰਦੇ ਸਨ। ਸ੍ਰੀ ਮਾਂ ਨੇ ਆਸਰਮ ਦੇ ਜੀਵਨ ਦਾ ਹੋਰ ਵੀ ਨਵੀਨੀਕਰਨ ਕੀਤਾ। ਉਨ੍ਹਾਂ ਨੇ ਟੇਬਲ ਟੈਨਿਸ ਅਤੇ ਟੈਨਿਸ ਖੇਡਦੇ ਹੋਏ ਆਸ਼ਰਮ ਦੀ ਖੇਡਾਂ ਸੰਬੰਧੀ ਗਤੀਵਿਧੀਆਂ ਵਿਚ ਖੁਦ ਵੀ ਭਾਗ ਲਿਆ। ਸਮੁੰਦਰ ਨਾਲ ਲੱਗੇ ਹੋਏ ਇਸ ਖੇਡ ਦੇ ਮੈਦਾਨ ਨੇ ਵੱਧ ਤੋਂ ਵੱਧ ਆਸਰਮ ਵਾਸੀਆਂ ਨੂੰ ਖੇਡਾਂ, ਦੌੜਾਂ ਅਤੇ ਤੈਰਾਕੀ 'ਚ ਭਾਗ ਲੈਣ ਲਈ ਪ੍ਰੇਰਿਤ ਕੀਤਾ। ਸ੍ਰੀ ਮਾਂ ਦੀ ਟੈਨਿਸ ਖੇਡ ਤਾਂ ਵੇਖਣ ਯੋਗ ਹੁੰਦੀ ਹੈ। ਨਿਰੋਦਵਰਨ ਦੇ ਸ਼ਬਦਾਂ ਵਿਚ :

> ਉਹ ਆਪਣੀ ਉਮਰ ਦੇ ਹਿਸਾਬ ਨਾਲ ਬਹੁਤ ਚੰਗਾ ਖੇਡਦੇ ਸਨ। ਉਨ੍ਹਾਂ ਦੇ ਚੰਗੇ ਸਥਿਰ ਅਤੇ ਤੇਜ਼ ਫੋਰਹੈਂਡ ਸਟ੍ਰੋਕ, ਜਿਹੜੇ ਏਨੇ ਸਟੀਕ ਹੁੰਦੇ ਸਨ ਕਿ ਇਸ ਵਿਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਉਹ ਆਪਣੀ ਜਵਾਨੀ ਉਮਰੇ ਚੈਂਪੀਅਨ ਰਹਿ ਚੁਕੇ ਹਨ। ਸੁਭਾਵਕ ਹੈ ਕਿ ਹੁਣ ਉਹ ਜ਼ਿਆਦਾ ਦੌੜ ਨਹੀਂ ਸਕਦੇ ਪਰ ਉਨ੍ਹਾਂ ਦੀ ਫੁਰਤੀ ਵੇਖਣ ਵਾਲੀ ਹੁੰਦੀ ਹੈ। ਉਨ੍ਹਾਂ ਦੀ ਨਜ਼ਰ 'ਚ ਟੈਨਿਸ ਅਧਿਆਤਮ ਅਤੇ ਸਰੀਰਕ ਰੂਪ ਨਾਲ ਸਰਵੋਤਮ ਖੇਡ ਹੈ। ਇਸ ਨੂੰ ਉਹ ਕੇਵਲ ਆਪਣੀ ਸਰੀਰਕ ਚੁਸਤੀ ਕਾਇਮ ਰਖਣ ਲਈ ਹੀ ਨਹੀਂ ਖੇਡਦੇ ਸਗੋਂ ਹੋਰ ਚੀਜ਼ਾਂ ਵਾਂਗ ਇਸ ਨੂੰ ਵੀ ਉਹ ਖਿਡਾਰੀਆਂ 'ਚ ਅਧਿਆਤਮਕ ਕਿਰਿਆ ਦੇ ਇਕ ਮਾਧਿਅਮ ਦੇ ਰੂਪ 'ਚ ਲੈਂਦੀ ਸੀ।[1]

ਲੜਕੀਆਂ ਅਤੇ ਲੜਕਿਆਂ ਲਈ ਸ੍ਰੀ ਮਾਂ ਨੇ ਵਸਤਰਾਂ ਦੀ ਇਕਰੂਪਤਾ ਅਤੇ ਖੇਡਾਂ ਦੀ ਇਕੋ ਜਿਹੀ ਪ੍ਰਣਾਲੀ ਅਤੇ ਇਸ ਪ੍ਰਕਾਰ ਸਾਰੇ ਅੰਤਰਵੇਦੀ ਯੌਨ-ਚੇਤਨਾ ਨੂੰ ਉਨ੍ਹਾਂ ਵਿਚੋਂ ਦੂਰ ਕੀਤਾ। ਇਸ ਤੇ ਜਿਨ੍ਹਾਂ ਲੋਕਾਂ ਨੇ ਇਤਰਾਜ ਕੀਤਾ ਉਨ੍ਹਾਂ ਨੇ ਵਿਹਾਰਕ ਢੰਗ ਨਾਲ ਸਮਝਾਇਆ ਕਿ ਇਸਤ੍ਰੀਆਂ ਲਈ ਵੀ ਪੁਰਸ਼ਾਂ ਦੇ ਬਰਾਬਰ ਹੀ ਬਲਸ਼ਾਲੀ, ਲਚਕੀਲਾ ਅਤੇ ਸਿਹਤਮੰਦ ਹੋਣਾ ਕਿੰਨਾ ਜ਼ਰੂਰੀ ਹੈ ਅਤੇ ਇਹ ਤਦ ਹੀ ਹੋ ਸਕਦਾ ਹੈ ਜਦ ਉਨ੍ਹਾਂ ਦੀ ਸਿਖਲਾਈ ਛੋਟੀ ਉਮਰ ਵਿਚ ਹੀ ਸ਼ੁਰੂ ਹੋ ਜਾਏ। ਉਨ੍ਹਾਂ ਨੇ ਇਸਤਰੀ-ਸੁੰਦਰਤਾ ਦੇ ਆਦਰਸ ਦਾ ਚਿੱਤਰਣ ਇਸ ਪ੍ਰਕਾਰ ਕੀਤਾ ਹੈ :

> ਅਨੁਪਾਤ, ਲਚੀਲੇਪਨ, ਬਲ, ਪ੍ਰਕਾਸ਼, ਸਕਤੀ, ਦਇਆ, ਸਹਿਨਸ਼ੀਲਤਾ ਦਾ ਇਕ ਪੂਰਾ ਮੇਲ ਅਤੇ ਇਨ੍ਹਾਂ ਸਭ ਨਾਲੋਂ ਅਧਿਕ ਚੰਗਾ ਅਪ੍ਰਵਰਤੀ ਅਤੇ ਅਪ੍ਰਵਰਤਨਸ਼ੀਲ ਸਿਹਤ, ਜੋ ਇਕ ਸ਼ੁੱਧ ਆਤਮਾ, ਜੀਵਨ ਦੇ ਪ੍ਰਤੀ ਇਕ

1. ਟੂਐਲਵ ਈਅਰਜ਼ ਵਿਦ ਸ੍ਰੀ ਅਰਬਿੰਦੋ, ਪੰਨਾ 86-87

ਪ੍ਰਸੰਨ ਵਿਸ਼ਵਾਸ ਅਤੇ ਈਸ਼ਵਰੀ ਸੱਤਾ ਪ੍ਰਤੀ ਚੰਗੀ ਤਰ੍ਹਾਂ ਸਥਿਰ ਵਿਸ਼ਵਾਸ ਦਾ ਹੀ ਸਿੱਟਾ ਹੈ ।[1]

ਜਦ ਆਸ਼ਰਮ ਵਿਚ ਖੇਡਾਂ ਦੀਆਂ ਗਤੀਵਿਧੀਆਂ ਨੂੰ ਸਿੱਧੇ ਰੂਪ 'ਚ ਜ਼ਿਆਦਾ ਮਹੱਤਵ ਮਿਲਦਾ ਵੇਖ ਕੇ ਜਦ ਕੁਝ ਗੰਭੀਰ ਸ਼ੱਕ ਉਭਰ ਕੇ ਸਾਹਮਣੇ ਆਏ ਤਾਂ ਸ੍ਰੀ ਅਰਵਿੰਦ ਨੇ ਇਹ ਕਹਿੰਦੇ ਹੋਏ ਉਨ੍ਹਾਂ ਨੂੰ ਦੂਰ ਕਰ ਦਿਤਾ ਕਿ ਯੋਗ ਵਿਚ ਪੂਰਾ ਜੀਵਨ ਸ਼ਾਮਿਲ ਹੈ ਅਤੇ ਭਾਰਤ ਦੇ ਪ੍ਰਾਚੀਨ ਆਸ਼ਰਮਾਂ ਵਿਚ ਧਨੁਸ਼ ਵਿਦਿਆ ਅਤੇ ਮਲ ਯੁੱਧ ਆਦਿ ਕੌਸ਼ਲਾਂ ਦੀ ਸਿਖਲਾਈ ਵੀ ਦਿੱਤੀ ਜਾਂਦੀ ਸੀ ਅਤੇ ਇਥੋਂ ਤੱਕ ਸ੍ਰੀ ਮਾਂ ਦੇ ਖੇਡਾਂ ਵਿਚ ਅਧਿਕ ਲੱਗੇ ਰਹਿਣ ਦਾ ਪ੍ਰਸ਼ਨ ਹੈ ਉਨ੍ਹਾਂ ਨੇ ਕਿਹਾ ਕਿ "ਜੇਕਰ ਉਹ ਇਨ੍ਹਾਂ ਦੀ (ਖੇਡਾਂ ਆਦਿ) ਅਵਸਥਾ ਵਿਚ ਰੁੱਝੀ ਰਹਿੰਦੀ ਹੈ ਭਾਵੇਂ ਸੱਚ ਇਹ ਨਹੀਂ ਹੈ ਕਿ ਉਹ ਇਨ੍ਹਾਂ 'ਚ ਰੁਝੇ ਰਹਿੰਦੇ ਹਨ—ਤਾਂ ਇਸ ਲਈ ਕਿ ਇਹ ਜਿੰਨੀ ਜਲਦੀ ਹੋ ਸਕੇ ਪੂਰਾ ਹੋ ਸਕੇ ਤਾਂ ਕਿ ਇਸ ਦੇ ਬਾਅਦ ਇਹ ਉਨ੍ਹਾਂ ਦੇ ਜੁੜੇ ਜਾਂ ਵਿਸ਼ੇਸ਼ ਧਿਆਨ ਦਿੱਤੇ ਖ਼ੁਦ ਚਲ ਸਕਣ । ਜਿਵੇਂ ਕਿ ਆਸ਼ਰਮ ਦੇ ਹੋਰ ਕੰਮਾਂ 'ਚ ਵੀ ਹੁੰਦਾ ਹੈ ।[2] ਇਸ ਦੇ ਬਾਅਦ ਉਨ੍ਹਾਂ ਨੇ ਸ੍ਰੀ ਮਾਂ ਦੇ ਰੋਜ਼ਾਨਾ ਕੰਮ ਦੀ ਸਾਰਣੀ ਦਿੱਤੀ ਅਤੇ ਇਹ ਸਚਮੁੱਚ ਹੈਰਾਨੀਜਨਕ ਹੈ ਕਿ ਸੱਤਰ ਦੀ ਉਮਰ ਪਾਰ ਕਰਨ ਦੇ ਬਾਅਦ ਵੀ ਉਹ ਇਹ ਸਭ ਅਤੇ ਹੋਰ ਅਧਿਕ ਕੰਮ ਕਰਦੇ ਹਨ :

> ਸਵੇਰ ਤੋਂ ਲੈ ਕੇ ਕਾਫ਼ੀ ਦੇਰ ਰਾਤ ਤਕ ਦਾ ਸ੍ਰੀ ਮਾਂ ਦਾ ਪੂਰਾ ਸਮਾਂ ਆਪਣਾ ਹੀ ਨਹੀਂ ਸਾਧਕਾਂ ਦਾ ਵੀ – ਪ੍ਰਣਾਮ, ਆਸ਼ੀਰਵਾਦ, ਧਿਆਨ ਅਤੇ ਪੌੜੀਆਂ ਤੇ ਜਾਂ ਕਿਤੇ ਵੀ ਸਾਧਕਾਂ ਦੇ ਮਿਲਣ ਤੇ ਉਨ੍ਹਾਂ ਨਾਲ ਗੱਲਬਾਤ ਕਰਨ ਵਿਚ ਬੀਤਦਾ ਸੀ, ਕਈ ਵਾਰ ਤਾਂ ਉਹ ਦੋ ਦੋ ਘੰਟਿਆਂ ਤੱਕ ਉਨ੍ਹਾਂ ਦੀਆਂ ਗੱਲਾਂ, ਸਾਧਨਾਂ ਦੇ ਬਾਰੇ ਪ੍ਰਸ਼ਨ, ਉਨ੍ਹਾਂ ਦੇ ਕੰਮ ਜਾਂ ਉਨ੍ਹਾਂ ਨਾਲ ਸੰਬੰਧਿਤ ਗੱਲਾਂ ਦੇ ਸਿੱਟੇ, ਉਨ੍ਹਾਂ ਦੀਆਂ ਸ਼ਿਕਾਇਤਾਂ, ਗੁੱਸੇ ਗਿਲੇ, ਝਗੜੇ ਆਦਿ ਸੁਣਦੇ ਇਨ੍ਹਾਂ ਤੇ ਹਰ ਪ੍ਰਕਾਰ ਦੀ ਸਲਾਹ ਦਿੰਦੇ ਜਾਂ ਉਨ੍ਹਾਂ ਦਾ ਨਿਪਟਾਰਾ ਕਰਦੇ ਇਨ੍ਹਾਂ ਕੰਮਾਂ ਦੀ ਕੋਈ ਸੀਮਾ ਸੀ । ਇਸ ਤੋਂ ਇਲਾਵਾ ਉਨ੍ਹਾਂ ਨੇ ਸਾਧਕਾਂ ਦੇ ਪੱਤਰਾਂ ਨੂੰ ਵੀ ਨਿਪਟਾਉਣਾ ਹੁੰਦਾ ਹੈ, ਆਸ਼ਰਮ ਅਤੇ ਇਨ੍ਹਾਂ ਵੱਖ-ਵੱਖ ਵਿਭਾਗਾਂ ਦੇ ਕੰਮਾਂ ਦਾ ਹਿਸਾਬ ਕਿਤਾਬ ਰੱਖਣਾ ਹੁੰਦਾ ਹੈ । ਬਾਹਰਲੇ ਸੰਸਾਰ ਨਾਲ ਸੰਪਰਕ ਬਣਾਈ ਰੱਖਣ ਲਈ ਇਹ ਪੱਤਰ-ਵਿਹਾਰ ਅਤੇ ਹੋਰ ਸਭ ਜ਼ਰੂਰੀ ਕੰਮ ਦੇ ਨਾਲ ਹੀ ਗੰਭੀਰ ਮੁਸੀਬਤਾਂ ਅਤੇ ਕਠਿਨਾ-ਈਆਂ ਅਤੇ ਅਤਿ ਮਹੱਤਵ ਦੇ ਮਾਮਲਿਆਂ ਨੂੰ ਵੀ ਉਨ੍ਹਾਂ ਨੂੰ ਨਿਪਟਾਉਣਾ ਪੈਂਦਾ ।[3]

---

1. ਟੂ ਵਿਮੈੱਨ ਅਬਾਊਟ ਦੇਅਰ ਬਾਡੀ (1960), ਪੰਨਾ 8
2. ਸ਼ਤਾਬਦੀ ਸੰਸਕਰਣ, ਖੰਡ 26, ਪੰਨਾ 505
3. ਉਹੀ, ਪੰਨਾ 508

# 22

# ਕਰਮ ਸੰਨਿਆਸ ਯੋਗ

ਜਦ ਵੀ ਜਰੂਰਤ ਪਈ ਸ੍ਰੀ ਮਾਂ ਨੇ ਆਸ਼ਰਮ ਦੀਆਂ ਸੇਵਾਵਾਂ ਵਿਚ ਵਿਸਤਾਰ ਕੀਤਾ। ਗੋਲਕੰਡੇ (ਇਕ ਬਹੁਤ ਹੀ ਖੂਬਸੂਰਤ ਮਹਿਮਾਨ-ਘਰ) ਦੀ ਤਰ੍ਹਾਂ ਮਹੱਤਵਪੂਰਨ ਨਿਰਮਾਣ ਅਤੇ ਸ੍ਰੀ ਅਰਵਿੰਦ ਆਸ਼ਰਮ ਪ੍ਰੈਸ ਜਿਹੀਆਂ ਸੰਸਥਾਵਾਂ 1940 ਦੇ ਦਹਾਕੇ ਵਿਚ ਹੋਂਦ 'ਚ ਆਈਆਂ, ਇਹ ਸਭ ਸ੍ਰੀ ਮਾਂ ਦੀ ਵਿਅਕਤੀਗਤ ਮਨਜ਼ੂਰੀ ਅਤੇ ਦੇਖਭਾਲ ਨਾਲ ਹੀ ਹੋਇਆ। ਬਾਅਦ ਵਿਚ ਜਾ ਕੇ ਸ੍ਰੀ ਮਾਂ ਦੇ ਅਲੱਗ ਹੁਕਮ ਲੈਣ ਲਈ ਆਸ਼ਰਮ ਦੇ ਕਰਮਚਾਰੀਆਂ ਤੇ ਸ੍ਰੀ ਮਾਂ ਦੇ ਕੋਲ ਜਾ ਕੇ ਰੋਕ ਲਗਾਈ ਗਈ। ਇਸ ਬਾਰੇ ਸ੍ਰੀ ਮਾਂ ਨੇ ਖੁਦ ਹੀ ਕਿਹਾ ਹੈ :

> ਪਹਿਲਾਂ ਮੈਂ ਹਰ ਚੀਜ਼ ਤੇ ਕਾਬੂ ਰੱਖਦੀ ਸੀ ਬਿਨਾ ਮੇਰੇ ਜਾਣ ਦੇ ਅਤੇ ਪ੍ਰਵਾਨਗੀ ਦੇ ਕੁਝ ਵੀ ਨਹੀਂ ਸੀ ਹੋ ਸਕਦਾ। ਫਿਰ ਮੈਂ ਕੰਮ ਦਾ ਢੰਗ ਬਦਲਿਆ। ਫਿਰ ਮੈਂ ਇਸ ਸਭ ਤੋਂ ਪਿਛੇ ਹਟ ਗਈ ਅਤੇ ਇਕ ਦੂਰੀ ਕਾਇਮ ਕਰ ਲਈ, ਤਦ ਵੀ ਮੈਂ ਹਰੇਕ ਕਰਮਚਾਰੀ ਨੂੰ ਉਸ ਦੇ ਆਪਣੇ ਖੇਤਰ ਵਿਚ ਉਚਿਤ ਪ੍ਰੇਰਣਾ ਭੇਜਦੀ ਰਹਿੰਦੀ।[1]

ਸ੍ਰੀ ਮਾਂ ਸਾਧਕਾਂ ਅਤੇ ਹੋਰਨਾਂ ਨੂੰ ਉਨ੍ਹਾਂ ਦੇ ਕੰਮਾਂ ਵਿਚ ਤਰੁੱਟੀ ਰਹਿਤ ਪੂਰਣਤਾ ਲਿਆਉਣ ਲਈ ਨਿਰੰਤਰ ਪ੍ਰੇਰਨਾ ਕਰਦੇ ਸਨ :

> ਕੋਈ ਵੀ ਉੱਦੇਸ਼ ਜੀਵਨ ਵਿਚ ਹੋਂਦ ਲਈ ਇਕ ਅਰਥ ਦਿੰਦਾ ਹੈ, ਇਹ ਤਰਕ ਕੋਸ਼ਿਸ਼ ਲਈ ਪ੍ਰੇਰਿਤ ਕਰਦਾ ਹੈ ਅਤੇ ਇਸੇ ਕੋਸ਼ਿਸ਼ ਨਾਲ ਸਾਨੂੰ ਆਨੰਦ ਦੀ ਪ੍ਰਾਪਤੀ ਹੁੰਦੀ ਹੈ। ਠੀਕ ਏਸੇ ਪ੍ਰਕਾਰ ਕੋਸ਼ਿਸ਼ ਤੋਂ ਬਾਅਦ ਹੀ ਆਨੰਦ ਦੀ ਪ੍ਰਾਪਤੀ ਹੁੰਦੀ ਹੈ...ਸੁਸਤ ਲੋਕ ਕਦੇ ਆਨੰਦ ਪ੍ਰਾਪਤ ਨਹੀਂ ਕਰ ਸਕਦੇ – ਉਨ੍ਹਾਂ ਕੋਲ ਆਨੰਦਮਈ ਹੋਣ ਦੀ ਸ਼ਕਤੀ ਨਹੀਂ ਹੈ, ਕੋਸ਼ਿਸ਼ ਨਾਲ ਹੀ ਆਨੰਦ ਦੀ ਪ੍ਰਾਪਤੀ ਹੁੰਦੀ ਹੈ।[2]

---

1. ਲਾਈਫ ਇਨ ਅਰਬਿੰਦੋ ਆਸ਼ਰਮ, ਪੰਨਾ 29 ਤੋਂ ਲਿਆ ਗਿਆ।
2. ਬੁਲਿਟਨ 1964, ਫਰਵਰੀ, ਪੰਨਾ 41.

ਸ੍ਰੀ ਮਾਂ ਨੇ ਆਸ਼ਰਮ ਦੇ ਕਰਮਚਾਰੀਆਂ ਅਤੇ ਬਾਹਰ ਦੇ ਵਿਅਕਤੀਆਂ ਨੂੰ ਨਿਸ਼ਕਾਮ ਕੰਮ ਦੀ ਭਾਵਨਾ ਨਾਲ ਮਿਹਨਤ ਕਰਨ ਦੀ, ਕਰਮ ਨੂੰ ਈਸ਼ਵਰੀ ਸੇਵਾ ਮੰਨਣ ਦੀ ਸਲਾਹ ਦਿੱਤੀ। ਇਹ ਅਸਲ ਵਿਚ ਕਰਮ ਸੰਨਿਆਸ ਯੋਗ ਦਾ ਆਦਰਸ਼ ਹੈ ਜੋ ਗੀਤਾ 'ਚ ਭਗਵਾਨ ਨੇ ਅਰਜਨ ਦੇ ਸਾਹਮਣੇ ਪ੍ਰਭਾਵਸ਼ਾਲੀ ਅਤੇ ਪ੍ਰਤਿਭਾਸ਼ਾਲੀ ਢੰਗ ਨਾਲ ਪ੍ਰਤੀਪਾਦਤ ਕੀਤਾ ਸੀ ਭਾਵੇਂ ਸਾਧਕ ਤੇ ਆਪਣੇ ਕੰਮਾਂ ਦੀ ਪੂਰਣ ਜ਼ਿਮੇਂ-ਵਾਰੀ ਸੀ ਫਿਰ ਵੀ ਉਨ੍ਹਾਂ ਦੇ ਚੁਣੇ ਹੋਏ ਕਾਰਜ-ਖੇਤਰ ਵਿਚ ਉਨ੍ਹਾਂ ਦੀ ਪੂਰਣਤਾ ਪ੍ਰਾਪਤ ਕਰਨ ਵਿਚ ਸ੍ਰੀ ਮਾਂ ਖੁਦ ਰੁਚੀ ਲੈਂਦੇ ਸਨ। ਇਕੋ ਸਮੇਂ ਵੱਖ-ਵੱਖ ਥਾਵਾਂ ਤੇ ਇੱਛਾ ਸ਼ਕਤੀ ਨੂੰ ਲਗਾਈ ਰੱਖਣਾ ਨਿਸ਼ਚਿਤ ਰੂਪ ਨਾਲ ਇਕ ਅਚਰਜ ਸੀ । ਵੇਖਣ ਵਿਚ ਸ੍ਰੀ ਮਾਂ ਬਹੁਤ ਕਮਜ਼ੋਰ ਲੱਗਦੇ ਸਨ ਪਰ ਕਈ ਰਾਤਾਂ ਨੂੰ ਤਾਂ ਉਹ ਇਕ ਘੰਟਾ ਵੀ ਨਹੀਂ ਸਨ ਸੌਂ ਸਕਦੇ ਅਤੇ ਨਾ ਕਿਸੇ ਇਹੋ ਜਿਹੇ ਸੁਝਾਅ ਨੂੰ ਮੰਨ ਸਕਦੇ ਸਨ ਜੋ ਉਨ੍ਹਾਂ ਦੇ ਆਰਾਮ ਨਾਲ ਕੰਮ ਕਰਨ ਦੇ ਬਾਰੇ ਹੁੰਦਾ ਸੀ। ਉਹ ਆਪਣੇ ਬੱਚਿਆਂ ਲਈ ਹੀ ਜੀਅ ਰਹੇ ਸਨ ਅਤੇ ਕੰਮ ਕਰ ਰਹੇ ਸਨ। ਉਹ ਏਨੇ ਰੁਝੇਵੇਂ ਵਾਲੇ ਤੇ ਸੰਵੇਦਨ-ਸ਼ੀਲ ਮਾਂ ਸਨ ਕਿ ਉਹ ਆਪਣੀ ਸੁਰੱਖਿਆ ਹੇਠ ਰਹਿਣ ਵਾਲਿਆਂ ਨੂੰ ਕਿਸੇ ਵੀ ਸਮੱਸਿਆ ਅਤੇ ਸ਼ੰਕਾ ਦਾ ਹਲ ਕਰਨ ਵਿਚ ਕਦੇ ਪਿਛੇ ਨਹੀਂ ਹੱਟਦੇ ਅਤੇ ਹਮੇਸ਼ਾਂ ਉਨ੍ਹਾਂ ਲਈ ਆਪਣੇ ਆਪ ਨੂੰ ਤਿਆਰ ਰੱਖਦੇ ।

ਇਕ ਕਮਜ਼ੋਰ ਕਾਇਆ ਪਰ ਸੱਚ ਦੇ ਝਰੋਖੇ ਵਰਗੀਆਂ ਅੱਖਾਂ, ਇਹੋ ਜਿਹੇ ਸ਼ਬਦ ਬੋਲਣ ਵਾਲੇ ਜਿਨ੍ਹਾਂ ਦੁਆਰਾ ਸੱਚ ਦੀ ਧੁਨੀ ਆਉਂਦੀ ਸੀ, ਜਿਨ੍ਹਾਂ ਦੇ ਪੈਰਾਂ ਦੀ ਆਵਾਜ਼ ਨਾਲ ਹੋਂਦ ਦੀ ਲੈਅ ਦੀ ਤਾਲ ਸੀ, ਉਹ ਇਕ ਇਸਤ੍ਰੀ ਵੀ ਸਨ, ਇਕ ਮਹਾਨ ਗ੍ਰਹਿਸਥੀ, ਖੇਡ ਦੇ ਮੈਦਾਨ 'ਚ ਇਕ ਪਾਰਲੌਕਿਕ ਸਾਥੀ ਅਤੇ ਅਚਾਨਕ, ਜਦ ਪ੍ਰਭੂ ਪ੍ਰਕਾਸ਼ੀ ਮੁਦਰਾ ਵਿਚ ਦਿਸ ਪੈਣ ਤਾਂ ਇਕ ਭਵਿੱਖ ਸੂਚਕ ਝਾਕੀ ਵੀ ਉਨ੍ਹਾਂ ਨੂੰ ਦੇਖਣ ਨੂੰ ਮਿਲਦੀ। ਉਹ ਇਕ ਨਾ ਬੁਝੀ ਜਾ ਸਕਣ ਵਾਲੀ ਬੁਝਾਰਤ ਸਨ, ਇਕ ਸਤਤ ਅਸਵੀਕਾਰ ਸਨ, ਉਹ ਈਸ਼ਵਰੀ ਕ੍ਰਿਪਾ ਦਾ ਸਰੀਰਕ ਸਰੂਪ ਸਨ ।[1]

1. ਕੇ. ਆਰ. ਸ੍ਰੀਨਿਵਾਸ ਅਯੰਗਾਰ, ਔਨ ਦਾ ਮਦਰ (ਪ੍ਰੈਸ ਵਿਚ)

23

# ਭਵਿੱਖ ਵੱਲ

ਸ੍ਰੀ ਮਾਂ ਇਕ ਰਚਨਾਤਮਕ ਲੇਖਿਕਾ ਅਤੇ ਕਲਾਕਾਰ ਵੀ ਸਨ। ਉਨ੍ਹਾਂ ਕੁਝ ਸੰਦੇਸ਼ ਦੇਣ ਵਾਲੇ ਨਾਟਕ ਵੀ ਲਿਖੇ ਅਤੇ ਪੇਸ਼ ਕੀਤੇ। ਇਨ੍ਹਾਂ 'ਚ ਪਹਿਲਾ ਭਵਿੱਖ ਵੱਲ (ਵੇਅਰਡ਼ 'ਲ' ਅਵੇਨੀ) ਆਸ਼ਰਮ ਵਾਸੀਆਂ ਨੇ 1 ਦਸੰਬਰ 1949 ਨੂੰ ਖੇਡਿਆ। ਇਸ ਪ੍ਰਤੀਕਾਤਮਕ ਇਕਾਂਗੀ ਵਿਚ ਪੰਜ ਪਾਤਰ ਹਨ : ਉਹ, ਕਵੀ, ਇੰਦਰੀ ਅਤੀਤ ਦਰਸ਼ੀ ਗਾਇਕਾ, ਚਿੱਤਰਕਾਰ, ਸਕੂਲੀ ਸਹਿਪਾਠੀ। ਇਕ ਨੌਜਵਾਨ ਵਿਦਿਆਰਥਣ ਦੇ ਰੂਪ ਵਿਚ ਜਿਸ ਜੀਵਨ ਦੀ ਉਸ ਨੇ ਕਲਪਨਾ ਕੀਤੀ ਸੀ ਉਹ ਉਸ ਦੀ ਆਸ਼ਾ ਵਿਚ 'ਉਹ' ਕਵੀ ਨਾਲ ਵਿਆਹ ਕਰਵਾਉਣਾ ਚਾਹੁੰਦੀ ਸੀ। ਵਿਆਹ ਦੇ ਬਾਅਦ ਪਰਸਪਰ ਆਦਰ ਤੇ ਦੋਵਾਂ ਦੇ ਆਚਰਣ ਦੇ ਬਾਵਜੂਦ ਉਸ ਨੂੰ ਲੱਗਿਆ ਕਿ ਉਸ ਨੂੰ ਸੱਚਾ ਪਿਆਰ ਨਹੀਂ ਮਿਲਿਆ। ਉਹ ਹੁਣ ਕਸ਼ਟ ਭਰੀ ਮਾਨਵਤਾ ਦੀ ਸ਼ਕਤੀ, ਉਸਨੂੰ ਉਸ ਦੀ ਸਮਰਥਾ ਜਗਾਉਣ ਅਤੇ ਉਸ ਦੇ ਮੁੱਖ ਉੱਦੇਸ਼ ਅਤੇ ਅੰਤਿਮ ਰੂਪਾਂਤਰਣ ਲਈ ਕੰਮ ਕਰਨਾ ਚਾਹੁੰਦੀ ਹੈ। ਉਸ ਦਾ ਪਤੀ ਵੀ ਉਤਨਾ ਹੀ ਪ੍ਰੇਸ਼ਾਨ ਹੈ। ਉਹ ਉਸ ਨੂੰ ਈਸ਼ਵਰੀ ਪ੍ਰਕਾਸ਼ ਨਾਲ ਏਨਾ ਅਪੂਰਤ ਵੇਖਦਾ ਹੈ ਕਿ ਉਹ ਉਸ ਤੇ ਕੇਵਲ ਸ਼ਰਧਾ ਰਖ ਸਕਦਾ ਹੈ, ਪਿਆਰ ਨਹੀਂ। ਇਹ ਕਰੈਕਲ ਅਮੋਯਾਰ (ਕਰੈਕਲ ਦੀ ਇਸਤਰੀ) ਦੀ ਜਾਣੀ-ਪਹਿਚਾਣੀ ਕਹਾਣੀ ਦੀ ਤਰ੍ਹਾਂ ਹੀ ਹੈ ਜਿਸ ਦਾ ਅਧਿਆਤਮਕ ਸੰਤੁਲਨ ਪਤੀ ਨੂੰ ਉਸ ਨੂੰ ਇਕ ਮਨੁੱਖੀ ਪਤਨੀ ਮੰਨਣ ਤੋਂ ਰੋਕਦਾ ਹੈ। ਇਹ ਇਕ ਗਾਇਕਾ ਕੋਲ ਜਾਂਦਾ ਹੈ ਜਿਹੜੀ ਬਹੁਤ ਮਧੁਰ ਗਾਉਂਦੀ ਹੈ। ਗਾਇਕਾ ਅਨੁਕੂਲ ਉੱਤਰ ਦਿੰਦੀ ਹੈ ਕਿ ਕਵੀ ਵਿਆਹਿਆ ਹੋਇਆ ਹੈ ਤਾਂ ਉਸ ਨੂੰ ਦੁੱਖ ਪਹੁੰਚਦਾ ਹੈ। ਹੁਣ 'ਉਹ' ਨਾਇਕਾ ਅੱਗੇ ਵੱਧਦੀ ਹੈ ਅਤੇ ਕਵੀ ਤੇ ਗਾਇਕਾ ਦੇ ਹੱਥ ਇਕ ਦੂਜੇ ਦੇ ਹੱਥਾਂ 'ਚ ਦੇ ਦਿੰਦੀ ਹੈ, ਕੇਵਲ ਸਰੀਰਕ ਮਿਲਣ ਲਈ ਹੀ ਨਹੀਂ ਬਲਕਿ "ਗੁਣ ਦੀ ਦ੍ਰਿਸ਼ਟੀ ਨਾਲ ਮਹਾਨ ਅਤੇ ਕ੍ਰਿਆ ਦੀ ਦ੍ਰਿਸ਼ਟੀ ਤੋਂ ਉਦਾਰ ਸ਼ੁੱਧ ਪ੍ਰੇਮ ਲਈ। ਫਿਰ 'ਉਹ' ਈਸ਼ਵਰੀ ਪਿਆਰ ਦੀ ਖੋਜ ਵਿਚ ਉਨ੍ਹਾਂ ਦੇ ਜੀਵਨ ਤੋਂ ਦੂਰ ਹਟ ਜਾਂਦੀ ਹੈ :

ਸੰਭਵ ਹੈ ਕਿ ਇਕ ਦਿਨ ਮੈਨੂੰ ਅਨੁਕੂਲ ਪ੍ਰਸਥਿਤੀਆਂ ਮਿਲ ਜਾਣ ਅਤੇ ਮੈਨੂੰ

ਪਰਮ ਬੋਧ ਜਾਂ ਰੂਪਾਂਤਰਣ, ਭੌਤਿਕ ਅਸਤਿੱਤਵ ਦੇ ਈਸ਼ਵਰੀਕਰਣ ਦੀ ਪ੍ਰਾਪਤੀ ਵਿਚ ਜ਼ਰੂਰੀ ਸਹਾਇਤਾ ਮਿਲੇ ਜਾਂ ਇਸ ਵਿਸ਼ਵ ਨੂੰ ਪ੍ਰਕਾਸ਼, ਸ਼ਾਂਤੀ ਅਤੇ ਸੁੰਦਰਤਾ ਦੇ ਮੇਲ ਨਾਲ ਬਣੀ ਪਵਿੱਤਰ ਭੂਮੀ ਵਿਚ ਬਦਲ ਸਕੇ ।

ਸਪੱਸ਼ਟ ਹੈ ਕਿ ਕੁਝ ਅਰਥਾਂ ਵਿਚ ਇਹ ਅਧਿਆਤਮਕ ਨਾਟਕ ਹੈ, ਕਿਉਂਕਿ ਉਹ ਸ੍ਰੀ ਮਾਂ ਦੇ ਵੀਹ-ਤੀਹ ਦੇ ਆਸਪਾਸ ਦਾ ਆਤਮ ਚਰਿੱਤਰ ਹੈ। ਇਸ ਦੁੱਖੀ ਪ੍ਰਿਥਵੀ ਦੇ ਰੂਪਾਂਤਰਣ ਵਿਚ ਸੂਖ਼ਮ ਈਸ਼ਵਰੀ ਪਿਆਰ ਦੀ ਖੋਜ ਦੀ ਨਾਇਕਾ ਦੀ ਇੱਛਾ ਪਾਂਡੀਚਰੀ ਵਿਚ ਰੂਪਾਂਤਰਣ ਦੇ ਯੋਗ 'ਚ ਸ੍ਰੀ ਮਾਂ ਅਰਵਿੰਦ ਦੇ ਨਾਲ ਸਹਿਯੋਗ ਕਰਨ ਲਈ ਰੁਕਣ ਦੇ ਫ਼ੈਸਲੇ ਦੇ ਬਰਾਬਰ ਹੀ ਸੀ । ਜਿਵੇਂ ਕਿ ਸ੍ਰੀ ਮਾਂ ਨੇ ਆਪਣੀ ਪੁਸਤਕ ਪ੍ਰੇਅਰਜ਼ ਐਂਡ ਮੈਡੀਟੇਸ਼ਨਜ਼ ਵਿਚ 31 ਮਾਰਚ 1917 ਨੂੰ ਲਿਖਿਆ ਸੀ :

ਮੈਨੂੰ ਦਸ, ਕੀ ਮੈਨੂੰ ਤੂੰ ਉਹ ਵਿਸ਼ੇਸ਼ ਸ਼ਕਤੀ ਦੇਵੇਂਗਾ ਜੋ ਆਸ਼ਾਵਾਦੀ ਦਿਲਾਂ ਵਿਚ ਆਸ਼ਾ ਦੀ ਸਵੇਰ ਉਤਪੰਨ ਕਰ ਸਕੇ, ਜੋ ਤੇਰੀ ਉਦਾਤ ਉਪਸਥਿਤੀ ਦੀ ਚੇਤਨਾ ਜਮਾ ਸਕੇ ਅਤੇ ਇਸ ਸੂਨਯ ਅਤੇ ਦੁੱਖੀ ਸੰਸਾਰ ਵਿਚ ਮੇਰੇ ਵਾਸਤਵਿਕ ਸਵਰਗ ਦਾ ਅੰਸ਼ ਮਾਤਰ ਵੀ ਜਮਾ ਸਕੇ ?...
ਹੇ ਸੁਆਮੀ, ਮੈਂ ਕਦੇ ਵੀ ਤੈਨੂੰ ਐਵੇਂ ਹੀ ਪ੍ਰਾਰਥਨਾ ਨਹੀਂ ਕੀਤੀ ਕਿਉਂਕਿ ਤੈਨੂੰ ਜੋ ਪ੍ਰਾਰਥਨਾ ਕਰ ਰਿਹਾ ਹੈ ਉਹ ਮੇਰੇ ਦਰਮਿਆਨ ਸਥਿਤ ਤੂੰ ਹੀ ਹੈਂ ।

ਸ੍ਰੀ ਮਾਂ ਨੇ ਪਰਸਪਰ ਆਦਰ ਤੇ ਆਧਾਰਿਤ ਵਿਆਹ ਦੀ ਪ੍ਰਵਾਨਗੀ ਦੇ ਦਿਤੀ । ਭਾਵੇਂ ਉਨ੍ਹਾਂ ਦਾ ਵਿਚਾਰ ਸੀ ਕਿ ਇਹ ਹੇਠਲੇ ਪੱਧਰ ਦਾ ਪ੍ਰਕਿਰਤੀ ਦਾ ਗਿਆਨ ਸੀ, ਵਾਸਤਵਿਕ ਮਾਨਸਿਕ ਵਿਆਹ ਤਾਂ ਈਸਵਰੀ ਪਿਆਰ, ਵਿਗਿਆਨ ਦੇ ਖੇਤਰ ਵਿਚ ਹੋਂਦ ਕਾਇਮ ਰੱਖਦਾ ਹੈ ਜਿਥੇ ਇਕ ਦਾ ਉੱਦੇਸ਼ ਦੂਸਰੇ ਦੇ ਬੋਧ ਦੇ ਪੱਧਰ ਤੇ ਮਿਲਦਾ ਹੈ । ਇਹ ਵਿਸ਼ਵ ਉੱਚਤਮ ਪ੍ਰਕਿਰਤੀ, ਵਿਗਿਆਨ ਤੇ ਟਿਕੀ ਹੋਈ ਹੈ, ਗੀਤਾ 'ਚ ਵੀ ਕਿਹਾ ਗਿਆ ਹੈ — ਜੀਵਭੂਤਾਮ ਮਹਾਬਾਹੀ ਥਪੇਦਮ ਧਾਰਮ ਹੈ ਜਗਤ (ਅਧਿਆਇ 75)

ਇੰਜ ਲੱਗਦਾ ਹੈ ਕਿ ਸ੍ਰੀ ਮਾਂ ਨੂੰ ਈਸ਼ਵਰੀ ਧਰਮ ਕਾਰਜ ਵਿਚ ਲੱਗੇ ਰਹਿਣ ਦੀ ਆਪਣੀ ਇੱਛਾ ਦੇ ਬਾਰੇ ਦੱਸ ਦਿਤਾ ਗਿਆ ਸੀ । ਆਂਦਰੇ ਤੋਂ ਉਹ ਤੀਹ ਵਰ੍ਹੇ ਤੋਂ ਵੀ ਜ਼ਿਆਦਾ ਸਮੇਂ ਦੇ ਬਾਅਦ ਨਵੰਬਰ 1949 ਵਿਚ ਮਿਲੇ ਸਨ । ਸ੍ਰੀ ਮਾਂ ਸ੍ਰੀ ਅਰਵਿੰਦ ਦੁਆਰਾ ਆਂਦਰੇ ਦੇ ਆਗਮਨ ਦੇ ਬਾਰੇ ਦੱਸਿਆ ਗਿਆ :

ਸੰਭਵ ਹੈ ਕਿ ਜੇਕਰ ਅਸੀਂ ਸੜਕ ਤੇ ਮਿਲ ਜਾਈਏ ਅਤੇ ਕੋਈ ਸਾਡਾ ਪਰਿਚੈ ਨਾ ਕਰਵਾਏ ਤਾਂ ਨਾ ਮੈਂ ਉਨ੍ਹਾਂ ਨੂੰ ਪਛਾਣ ਸਕਾਂਗੀ ਤੇ ਨਾ ਹੀ ਉਹ ਮੈਨੂੰ...ਉਹ ਤੁਹਾਡੀਆਂ ਕਿਤਾਬਾਂ ਪੜ੍ਹਦੇ ਹਨ ਅਤੇ ਉਨ੍ਹਾਂ ਨੂੰ ਸਮਝਾਉਂਦੇ ਹਨ । ਉਸ ਨੇ ਆਪਣੀ ਪਤਨੀ ਦੀ ਫੋਟੋ ਭੇਜੀ ਹੈ, ਉਸ ਦੀ ਸ਼ਕਲ ਮੇਰੇ ਨਾਲ ਮਿਲਦੀ ਹੈ । ਆਂਦਰੇ ਨੇ ਮੈਨੂੰ ਲਿਖਿਆ ਹੈ ਕਿ ਉਸ ਦੀ ਸ਼ਕਲ ਵੀ

ਮੇਰੇ ਨਾਲ ਬਹੁਤ ਮਿਲਦੀ ਹੈ । ਇਹ ਸੱਚ ਹੈ ।[1]

ਸ੍ਰੀ ਮਾਂ ਅਤੇ ਆਂਦਰੇ ਗੋਲਕੰਡਾ 'ਚ ਮਿਲੇ ਅਤੇ ਆਂਦਰੇ ਨੇ ਮਹਿਸੂਸ ਕੀਤਾ ਕਿ ਅਸੀਂ ਇਕ ਦਮ ਇਕ ਦੂਸਰੇ ਨੂੰ ਸਮਝ ਗਏ ਹਾਂ ਅਤੇ ਮੈਂ ਇਹ ਸਮਝਣ ਲੱਗਾ ਸੀ ਕਿ ਮੈਂ ਹੁਣ ਵੀ ਇਕ ਛੋਟਾ ਜਿਹਾ ਬੱਚਾ ਹਾਂ ਜਿਹੜਾ ਆਪਣੀ ਮਾਂ ਦੀ ਗੋਦ ਵਿਚ ਸੁਰੱਖਿਆ ਖੋਜ ਰਿਹਾ ਹੈ ।[2]...ਆਂਦਰੇ ਆਸ਼ਰਮ ਦੇ ਕੰਮ ਵਿਚ ਤਾਲਮੇਲ ਨਾਲ ਭਰਪੂਰ ਏਕਤਾ ਤੋਂ ਬਹੁਤ ਪ੍ਰਭਾਵਿਤ ਹੋਇਆ ।

1. ਚੰਪਕਲਾਲ ਸਪੀਕਸ, ਪੰਨਾ 91
2. ਦੀ ਅਡਵੈਂਟ, ਨਵੰਬਰ 1950, ਪੰਨਾ 264

24

# ਹਰ ਯੁਗ ਦੀਆਂ ਕਹਾਣੀਆਂ

ਆਸ਼ਰਮ ਵਿਚ ਸ੍ਰੀ ਮਾਂ ਦਾ ਕੰਮ ਜ਼ਿਆਦਾ ਗੌਰਵਪੂਰਣ ਧਰਮ ਕਾਰਜ ਸੀ। ਪੈਸੇ ਦੀ ਕਮੀ ਉਥੋਂ ਦੀ ਇਕ ਪੁਰਾਣੀ ਸਮੱਸਿਆ ਸੀ ਅਤੇ ਫਿਰ ਕਈ ਘੰਟੇ ਉਹ ਬੱਚਿਆਂ ਨਾਲ ਲਗਾ ਦੇਂਦੇ ਸਨ ਕਿਉਂਕਿ ਉਹੀ ਤਾਂ ਭਵਿੱਖ ਨੂੰ ਅੱਗੇ ਲਿਜਾਣ ਵਾਲੇ ਚਮਕਦੇ ਪੱਥ-ਪ੍ਰਦਰਸ਼ਕ ਸਨ। ਬੱਚਿਆਂ ਨਾਲ ਭੇਂਟ ਦੇ ਇਸੇ ਸਮੇਂ 'ਚ ਉਨ੍ਹਾਂ ਦੀਆਂ ਕਹਾਣੀਆਂ ਅਤੇ ਨੀਤੀ-ਕਲਾਵਾਂ ਦੇ ਸੰਗ੍ਰਹਿ, ਟੇਲਸ ਆਫ਼ ਆਲ ਟਾਈਮਜ਼ ਨੇ ਜਨਮ ਲਿਆ।

ਸ੍ਰੀ ਮਾਂ ਇਸ ਪੁਸਤਕ ਦੀ ਪ੍ਰਾਰੰਭਿਕ ਟਿੱਪਣੀ ਵਿਚ ਆਖਦੇ ਹਨ :

> ਇਹ ਕਹਾਣੀਆਂ ਇਸ ਲਈ ਲਿਖੀਆਂ ਗਈਆਂ ਹਨ ਤਾਂ ਜੋ ਬੱਚਿਆਂ ਨੂੰ ਆਪਣੇ ਅਧਿਕਾਰ ਦੇ ਮਾਰਗ ਅਤੇ ਸੁੰਦਰ ਦੀ ਖੋਜ ਕਰਨ ਅਤੇ ਉਸ ਦਾ ਅਨੁਕਰਣ ਕਰਨ ਵਿਚ ਸਹਾਇਤਾ ਮਿਲ ਸਕੇ।

ਐਫ. ਜੇ. ਗੋਲਡ ਦੀ ਪੁਸਤਕ 'ਯੂਥਸ ਨੋਬਲ ਪਾਥ' ਵਿਚੋਂ ਰੂਪਾਂਤਰਿਕ ਇਹ ਕਹਾਣੀਆਂ ਸਾਰੀ ਦੁਨੀਆਂ ਦੀਆਂ ਲੋਕ ਕਹਾਣੀਆਂ ਵਿਚੋਂ ਲਈਆਂ ਗਈਆਂ ਹਨ ਜਿਨ੍ਹਾਂ ਦੀਆਂ ਨੀਤੀਪਰਕ ਅਤੇ ਸਦਾਚਾਰੀ ਰੂਪ-ਰੇਖਾਵਾਂ ਤੇ ਸ੍ਰੀ ਮਾਂ ਦੀ ਪਰਵਾਨਗੀ ਵਾਲੀ ਛਾਪ ਲਗੀ ਹੋਈ ਹੈ। ਹਰ ਇਕ ਕਹਾਣੀ ਦੀ ਆਤਮਾ ਇਕ ਉੱਚ ਵਿਚਾਰ ਹੈ ਅਤੇ ਇਨ੍ਹਾਂ ਵਿਚ ਆਤਮ-ਗਿਆਨ ਤੇ ਬਲ ਦਿੱਤਾ ਗਿਆ ਹੈ ਜੋ ਸਵੈ-ਕਾਬੂ ਤੋਂ ਪੈਦਾ ਹੁੰਦਾ ਹੈ :

> ਇਸ ਲਈ ਜੇਕਰ ਤੁਹਾਡੇ ਮਾਤਾ-ਪਿਤਾ ਜਾਂ ਅਧਿਆਪਕ ਤੁਹਾਨੂੰ ਖੁਦ ਤੇ ਕਾਬੂ ਪਾਉਣ ਲਈ ਕਹਿੰਦੇ ਹਨ ਤਾਂ ਇਸ ਦਾ ਇਹ ਕਾਰਨ ਨਹੀਂ ਹੈ ਕਿ ਉਹ ਸਮਝਣ ਲੱਗੇ ਹਨ ਕਿ ਤੁਹਾਡੀਆਂ ਛੋਟੀਆਂ ਜਾਂ ਵੱਡੀਆਂ ਕਮੀਆਂ ਸੁਧਾਰੀਆਂ ਨਹੀਂ ਜਾ ਸਕਦੀਆਂ ਸਗੋਂ ਇਸ ਦੇ ਉਲਟ ਉਹ ਸਮਝਦੇ ਹਨ ਕਿ ਤੁਹਾਡੀ ਤੀਬਰ ਅਤੇ ਉੱਤਮ ਆਤਮਾ ਇਕ ਨੌਜੁਆਨ ਨਸਲਦਾਰ

ਘੋੜੇ ਵਾਂਗ ਹੈ ਜਿਸ ਨੂੰ ਇਕ ਵਾਗਡੋਰ ਦੀ ਲੋੜ ਹੈ ।[1]

ਇਸ ਤੋਂ ਸਾਨੂੰ ਗੀਤਾ ਦੀ ਯਾਦ ਆਉਂਦੀ ਹੈ : ਅਧਿਆਇ 6, 5 :

ਮਨੁੱਖ ਨੂੰ ਖ਼ੁਦ ਹੀ ਆਪਣਾ ਉਦਾਰ ਕਰਨਾ ਚਾਹੀਦਾ ਹੈ ਤਾਂ ਜੋ ਉਹ ਆਪਣੀ ਆਤਮਾ ਨੂੰ ਕਮਜ਼ੋਰ ਹੋਣ ਤੋਂ ਬਚਾ ਸਕੇ ਕਿਉਂਕਿ ਆਤਮਾ ਹੀ ਸਾਡੀ ਮਿੱਤਰ ਵੀ ਹੈ ਤੇ ਵੈਰੀ ਵੀ । ਸ੍ਰੀ ਮਾਂ ਦੇ ਸ਼ਬਦ ਗੀਤਾ ਦੇ ਇਸ ਆਦਰਸ਼ ਦੀ ਖ਼ੂਬਸੂਰਤੀ ਨਾਲ ਵਿਆਖਿਆ ਕਰਦੇ ਹਨ ਅਤੇ ਇਸ ਦੇ ਜੀਵਨ ਦਰਸ਼ਨ ਨੂੰ ਬੱਚਿਆਂ ਤੱਕ ਲੈ ਜਾਂਦੇ ਹਨ :

> ਇਕ ਧਨੁੱਸ਼ਧਾਰੀ ਆਪਣਾ ਨਿਸ਼ਾਨਾ ਸਾਧ ਸਕਦਾ ਹੈ, ਇਕ ਚਾਲਕ ਜਹਾਜ਼ ਨੂੰ ਕਾਬੂ ਕਰ ਸਕਦਾ ਹੈ । ਇਕ ਕਾਰੀਗਰ ਕਿਸੇ ਭਵਨ ਦੇ ਨਿਰਮਾਣ ਦਾ ਕਾਰਜ ਕਰਦਾ ਹੈ ਅਤੇ ਇਕ ਬੁੱਧੀਮਾਨ ਵਿਅਕਤੀ ਆਪਣੇ ਆਪ ਤੇ ਕਾਬੂ ਰੱਖਦਾ ਹੈ...ਜੇਕਰ ਉਸ ਦੀ ਪ੍ਰਸੰਸਾ ਕੀਤੀ ਜਾਂਦੀ ਹੈ ਤਾਂ ਉਸ ਦਾ ਮਾਨ ਅਵਚਲਿਤ ਰਹਿੰਦਾ ਹੈ ਅਤੇ ਆਰੋਪ ਲਗਾਉਣ ਤੇ ਵੀ ਉਹ ਘਬਰਾਉਂਦਾ ਨਹੀਂ ਹੈ । ਉਹ ਆਪਣੇ ਚਰਿੱਤਰ ਨੂੰ ਈਸ਼ਵਰੀ ਨਿਯਮਾਂ ਦੇ ਆਧਾਰ ਤੇ ਬਣਾਉਣਾ ਪਸੰਦ ਕਰਦਾ ਹੈ ਅਤੇ ਉਹ ਸਾਂਤੀ ਨਾਲ ਰਹਿੰਦਾ ਹੈ । ਸਦਭਾਵੀ ਬੱਚਿਉ, ਤੁਹਾਨੂੰ ਵੀ ਆਤਮ ਨਿਯੰਤਰਣ ਸਿੱਖਣਾ ਚਾਹੀਦਾ ਹੈ ਅਤੇ ਜੇਕਰ ਤੁਹਾਨੂੰ ਆਪਣੇ ਆਵੇਸ਼ ਨੂੰ ਕਾਬੂ ਕਰਨ ਲਈ ਕੌੜਾ ਘੁੱਟ ਵੀ ਪੀਣਾ ਪਵੇ ਤਾਂ ਕੋਈ ਸ਼ਿਕਾਇਤ ਨਹੀਂ ਕਰਨੀ ਚਾਹੀਦੀ ।[2]

ਸ੍ਰੀ ਮਾਂ ਖ਼ੁਸ਼ੀ, ਹਿੰਮਤ, ਆਤਮ-ਵਿਸ਼ਵਾਸ, ਪਰਉਪਕਾਰ, ਹੌਂਸਲਾ, ਰੁਝੇਵੇਂ ਅਤੇ ਵਿਵੇਕ ਆਦਿ ਚੰਗੇ ਗੁਣਾਂ ਤੋਂ ਪ੍ਰਾਪਤ ਚੰਗਿਆਈ ਦਾ ਵਰਣਨ ਕਰਦੇ ਹਨ । ਨਿਸ਼ਕਪਟਤਾ ਨਿਰਸੰਦੇਹ ਚੰਗਾ ਗੁਣ ਹੈ ਕਿਉਂਕਿ ਇਹ ਸਰੀਰ ਦੇ ਸੱਚ ਨੂੰ ਵਾਸਤਵਿਕ ਜੋਤੀ ਦਿੰਦੀ ਹੈ :

> ਇਕ ਈਮਾਨਦਾਰ ਵਿਅਕਤੀ ਨੂੰ ਸੱਚ ਬੋਲਣਾ ਸਿੱਖਣ ਲਈ ਸੋਲੋਮਨ ਦੇ ਤਾਜ ਦੇ ਮੋਤੀਆਂ ਦੀ ਲੋੜ ਨਹੀਂ ਹੈ । ਸੱਚ ਤਾਂ ਉਸ ਦੇ ਦਿਲ ਦੇ ਸਿੰਘਾਸਨ ਤੇ ਬਿਰਾਜਮਾਨ ਹੈ ਜੋ ਉਸ ਨੂੰ ਕੁਝ ਹੋਰ ਨਹੀਂ ਤਾਂ ਆਪਣੇ ਆਪ ਨੂੰ ਬੋਲਣ ਲਈ ਪ੍ਰੇਰਿਤ ਕਰਦਾ ਹੈ । ਉਹ ਸੱਚ ਇਸ ਲਈ ਨਹੀਂ ਬੋਲਦਾ ਕਿ ਉਸ ਨੂੰ ਅਧਿਆਪਕ, ਸਵਾਮੀ ਜਾਂ ਜੱਜ ਦਾ ਡਰ ਹੈ, ਸਗੋਂ ਇਹ ਸਰਲ-ਚਿੱਤ-ਵਿਅਕਤੀ ਦਾ ਸੁਭਾਅ ਹੀ ਹੈ, ਉਸ ਦੇ ਚਰਿੱਤਰ ਦਾ ਪ੍ਰਮਾਣ ਚਿੰਨ੍ਹ ਹੈ ।[3]

ਬੱਚਿਆਂ ਨੂੰ ਆਤਮ-ਵਿਸ਼ਵਾਸ ਜਗਾਉਣਾ ਸਿੱਖਣਾ ਚਾਹੀਦਾ ਹੈ, ਨਹੀਂ ਤਾਂ ਜੇਕਰ ਉਹ ਹਮੇਸ਼ਾਂ ਦੂਸਰਿਆਂ ਤੇ ਹੀ ਨਿਰਭਰ ਰਹੇ ਤਾਂ ਪ੍ਰਗਤੀ ਕਿਵੇਂ ਕਰ ਸਕਣਗੇ । ਅਸੀਂ ਅਲਾਦੀਨ ਦੇ ਚਿਰਾਗ ਵਾਂਗ ਚਮਤਕਾਰਾਂ ਦੇ ਬਾਰੇ ਵੀ ਸੁਣਦੇ ਹਾਂ, ਪਰ ਸ੍ਰੀ

1. ਟੇਲਜ਼ ਆਫ਼ ਆਲ ਟਾਈਮਜ਼ (1964), ਪੰਨਾ 2.
2. ਉਹੀ, ਪੰਨਾ 55-56
3. ਉਹੀ, ਪੰਨਾ 7-8.

ਮਾਂ ਕਹਿੰਦੇ ਹਨ :

ਚਮਤਕਾਰ ਕਿੰਨਾ ਵੀ ਵੱਡਾ ਕਿਉਂ ਨਾ ਹੋਵੇ ਮਨੁੱਖ ਦੇ ਆਪਣੇ ਉੱਦਮ ਨਾਲ ਸਾਕਾਰ ਹੁੰਦਾ ਹੈ : ਇਸ ਧਰਤੀ ਨੂੰ ਸਵਾਦੀ ਫਲਾਂ ਨਾਲ ਲੱਥ-ਪੱਥ ਕਰ ਸਕਦਾ ਹੈ ਅਤੇ ਜੰਗਲੀ ਪਸ਼ੂਆਂ ਨੂੰ ਰੋਕ ਸਕਦਾ ਹੈ, ਇਹ ਪਹਾੜਾਂ ਨੂੰ ਕੱਟ ਕੇ ਰਸਤਾ ਬਣਾ ਸਕਦਾ ਹੈ ਅਤੇ ਨਗਰ, ਬੰਨ, ਅਤੇ ਪੁੱਲ ਬਣਾ ਸਕਦਾ ਹੈ, ਇਹ ਜਹਾਜ਼ਾਂ ਨੂੰ ਸਮੁੰਦਰ ਪਾਰ ਕਰਵਾ ਸਕਦਾ ਹੈ, ਅਤੇ ਇਹ ਸਭ ਨੂੰ ਮਹੱਤਵਪੂਰਨ ਸੁਰੱਖਿਆ ਅਤੇ ਸੁਵਿਧਾ ਨੂੰ ਅਨੁਭੂਤੀ ਦਿੰਦਾ ਹੈ। ਇਹ ਉਸ ਦਾ ਆਪਣਾ ਉੱਦਮ ਹੈ ਜਿਹੜਾ ਮਨੁੱਖ ਨੂੰ ਉੱਦਾਤ, ਨਿਆਇ-ਸੰਗਤ ਅਤੇ ਦਿਆਲੂ ਬਣਾਉਂਦਾ ਹੈ ਅਤੇ ਇਸੇ ਵਿਚ ਸੱਚੀ ਪ੍ਰਗਤੀ ਮੌਜੂਦ ਹੈ।[1]

ਤਾਮਿਲ ਨੀਤੀਵੇਤਾ ਤਿਰੂਵਲਵਰ ਅਤੇ ਉਨ੍ਹਾਂ ਦੀ ਭੈਣ ਅੱਬਾਹ ਦੀ ਕਹਾਣੀ ਸੁਣਾਉਂਦੇ ਹੋਏ ਸ੍ਰੀ ਮਾਂ ਬੁਰਾਈ ਨੂੰ ਨਸ਼ਟ ਕਰਨ ਅਤੇ ਢੌਂਗ ਦੀ ਨਿੰਦਾ ਕਰਨ ਦੀ ਆਵੱਸ਼ਕਤਾ ਨੂੰ ਸਰਲਤਾ ਪੂਰਵਕ ਬਿਆਨ ਕਰਦੇ ਹਨ :

ਉਸ ਨੂੰ ਸਥੂਲ ਸਰੀਰ ਵਾਲਾ ਜਹਾਜ਼ ਬਣਾਉਣ ਦਿਉ ਜੋ ਹਵਾ ਅਤੇ ਲਹਿਰਾਂ ਦਾ ਮੁਕਾਬਲਾ ਕਰ ਸਕੇ।

ਉਸ ਨੂੰ ਭਿਆਨਕ ਦਲਦਲ ਵਿਚ ਨਿਚੋੜਨ ਅਤੇ ਸੁਕਾਉਣ ਦਿਓ ਜਿਥੇ ਬੁਖਾਰ ਦਾ ਦੈਂਤ ਨਿਸ਼ਾਨਾ ਲਗਾ ਕੇ ਬੈਠਾ ਹੋਇਆ ਹੋਵੇ। ਉਸ ਨੂੰ ਜੰਗਲ ਤੇ ਜੰਗਲੀ ਜਾਨਵਰਾਂ ਦੇ ਵਿਰੁੱਧ ਯੁੱਧ ਛੇੜਨ ਦਿਓ ਜਿਥੇ ਉਹ ਸੁਰੱਖਿਆ ਦਾ ਖਤਰਾ ਪਹੁੰਚਾਉਂਦੇ ਹੋਣ।

ਉਸ ਨੂੰ ਯੋਗ ਡਾਕਟਰਾਂ ਨੂੰ ਸਿਖਲਾਈ ਦੇ ਦਿਉ ਜਿਹੜੇ ਬੀਮਾਰੀ ਤੇ ਦਰਦ ਦੂਰ ਕਰ ਸਕਦੇ ਹਨ।

ਉਸ ਨੂੰ ਉਸ ਭੁੱਖ ਦੀ ਜਨਮ ਦੇਣ ਵਾਲੀ ਗਰੀਬੀ ਨੂੰ ਜੜ੍ਹੋਂ ਪੁੱਟਣ ਦਿਓ ਜੋ ਬੱਚਿਆਂ ਨੂੰ ਖਾਣਾ ਨਾ ਮਿਲ ਸਕਣ ਕਰਕੇ ਕਈ ਮਾਵਾਂ ਨੂੰ ਰੋਣ ਲਈ ਮਜ਼ਬੂਰ ਕਰਦੀ ਹੈ।

ਉਸ ਨੂੰ ਦੁਸ਼ਟਤਾ, ਈਰਖਾ ਅਤੇ ਅਨਿਆਇ ਨੂੰ ਸਮਾਪਤ ਕਰਨ ਦਿਓ ਜੋ ਸਾਰਿਆਂ ਦੇ ਜੀਵਨ ਨੂੰ ਅਪ੍ਰਿਅ ਬਣਾ ਦਿੰਦੇ ਹਨ।[2]

ਸ੍ਰੀ ਮਾਂ ਬੱਚਿਆਂ ਦੇ ਹਰ ਇਕ ਰੂਪ 'ਚ ਜੀਵਨ ਅਤੇ ਸੁੰਦਰਤਾ ਨੂੰ ਹਿਰਦੇ 'ਚ ਵਸਾਉਣ ਲਈ ਕਹਿੰਦੇ ਹਨ ਅਤੇ ਕਹਿੰਦੇ ਕਿ ਇਸ ਸਭ ਤੋਂ ਵਧੇਰੇ ਪ੍ਰੇਮ ਕਰਨ ਵਾਲੇ ਹਿਰਦੇ, ਸੱਚ ਬੋਲਣ ਵਾਲੇ ਦਿਮਾਗ ਅਤੇ ਈਮਾਨਦਾਰੀ ਨਾਲ ਕੰਮ ਕਰਨ ਵਾਲੇ ਹੱਥਾਂ ਵੱਲ ਧਿਆਨ ਹੋਣਾ ਚਾਹੀਦਾ ਹੈ।[3]

ਇਸ ਦਾ ਹਰ ਇਕ ਸਫ਼ਾ ਵੱਧਦੇ ਹੋਏ ਬੱਚੇ ਲਈ ਕੀਮਤੀ ਹੈ ਕਿਉਂਕਿ ਸ੍ਰੀ ਮਾਂ

---

1. ਉਹੀ, ਪੰਨਾ 31.
2. ਉਹੀ, ਪੰਨਾ 89-90.
3. ਉਹੀ, ਪੰਨਾ 90

ਸਰਲ ਜੀਵਨ ਨੂੰ ਸੁਖੀ ਜੀਵਨ ਦੀ ਕੁੰਜੀ ਮੰਨਦੀ ਹੈ। ਇਹ ਗੱਲ ਵਿਸ਼ੇਸ਼ ਰੂਪ ਨਾਲ ਅੱਜ ਦੇ ਸਮੇਂ ਵਿਚ ਭੋਗਵਾਦ ਦੀਆਂ ਚੀਕਦੀਆਂ ਆਵਾਜ਼ਾਂ ਨੌਜਵਾਨਾਂ ਜਾਂ ਬੁੱਢਿਆਂ ਨੂੰ ਕਈ ਤਰ੍ਹਾਂ ਖਿੱਚ ਪਾਉਂਦੀ ਹੈ। ਪ੍ਰਿਥਵੀ ਤੇ ਜੀਵਨ ਨੂੰ ਚੰਗੇਰਾ ਅਤੇ ਸੁੰਦਰ ਬਣਾਉਣ ਲਈ ਬਹੁਤ ਕੁਝ ਕੀਤਾ ਜਾਣਾ ਹੈ। ਤਾਂ ਫਿਰ ਅਸੰਜਮ ਦੀ ਨਿਰਾਰਥਕਤਾ ਵਿਚ ਕਿਉਂ ਆਪਣਾ ਸਮਾਂ ਨਸ਼ਟ ਕੀਤਾ ਜਾਵੇ ਜੋ ਤੁਹਾਡੀਆਂ ਆਪਣੀਆਂ ਚੀਜ਼ਾਂ ਵਿਚ ਹੀ ਤੁਹਾਨੂੰ ਬੰਦੀ ਬਣਾ ਦਿੰਦਾ ਹੈ :

> ਯੁਗਾਂ-ਯੁਗਾਂ ਤੋਂ ਸਾਡੀ ਪ੍ਰਗਤੀ ਦੇ ਉੱਦੇਸ਼ ਲਈ ਕੰਮ ਕਰਨ ਵਾਲੇ ਸ੍ਰੇਸ਼ਠ ਅਤੇ ਤੇਜਸਵੀ ਵਿਅਕਤੀ ਸ਼ਾਂਤ ਅਤੇ ਸਰਲ ਜੀਵਨ ਜੀਉਂਦੇ ਰਹੇ ਹਨ ਜਿਸ ਨਾਲ ਉਸ ਦੀ ਸਿਹਤ ਠੀਕ ਬਣੀ ਰਹੀ ਅਤੇ ਉਹ ਜਨ-ਸਾਧਾਰਣ ਦੀ ਭਲਾਈ ਦੇ ਕੰਮ ਵਿਚ ਆਪਣਾ ਕਿਰਿਆਸ਼ੀਲ ਯੋਗਦਾਨ ਦੇ ਸਕੇ। ਉਨ੍ਹਾਂ ਦੇ ਉਦਾਹਰਣ ਉਨ੍ਹਾਂ ਲੋਕਾਂ ਲਈ ਸ਼ਰਮ ਦਾ ਕਾਰਨ ਬਣੇ ਰਹਿਣਗੇ ਜਿਨ੍ਹਾਂ ਨੇ ਵਿਅਰਥ ਦੀਆਂ ਸਾਮਗ੍ਰੀਆਂ ਦੇ ਢੇਰ ਲਾ ਦਿੱਤੇ ਹਨ ਅਤੇ ਆਪਣੇ ਆਪ ਨੂੰ ਨੌਕਰਾਂ, ਕਪੜਿਆਂ ਅਤੇ ਮੇਜ਼ ਕੁਰਸੀਆਂ ਦਾ ਗੁਲਾਮ ਬਣਾ ਦਿੱਤਾ ਹੈ।
>
> ਤੁਸੀਂ ਬਿਨਾਂ ਕਿਧਰੇ ਦੇਰ ਕੀਤਿਆਂ ਆਪਣੇ ਲਈ ਦੇਰੀ ਨਹੀਂ ਲਗਾ ਸਕਦੇ; ਇਕ ਵਿਅਕਤੀ ਦੀ ਵਿਲਾਸਤਾ ਦਾ ਅਰਥ ਅਕਸਰ ਕਈ ਲੋਕਾਂ ਦੀ ਤੰਗਹਾਲੀ ਹੁੰਦਾ ਹੈ। ਇਸ ਦੁਨੀਆਂ 'ਚ ਉਨ੍ਹਾਂ ਲੋਕਾਂ ਦੇ ਕਰਨ ਲਈ ਕਈ ਚੰਗੇ, ਮਹਾਨ ਤੇ ਸਾਰਥਕ ਕੰਮ ਹਨ ਜੋ ਕਿ ਦਿਮਾਗ ਨੂੰ ਪੂਰੀ ਤਰ੍ਹਾਂ ਨਹੀਂ ਹਨ ਕਿ ਆਪਣਾ ਸਮਾਂ, ਵਿਚਾਰ ਅਤੇ ਧਨ ਪੂਰੀ ਤਰ੍ਹਾਂ ਨਾਲ ਨਿਰਾਰਥਕ ਕੰਮਾਂ ਵਿਚ ਹੀ ਵਿਅਰਥ ਕਰ ਦੇਣ।[1]

1. ਉਹੀ, ਪੰਨਾ 40.

25

# ਸ੍ਰੀ ਅਰਵਿੰਦ ਦਾ ਸਰੀਰ ਤਿਆਗ

1950 ਦਾ ਵਰ੍ਹਾ ਸ੍ਰੀ ਮਾਂ ਦੇ ਜੀਵਨ ਵਿਚ ਇਕ ਮਹੱਤਵਪੂਰਨ ਮੋੜ ਲੈਕੇ ਆਇਆ। ਇਕ ਕਠਿਨਾਈਆਂ ਦਾ ਸਾਲ ਸੀ ਅਤੇ ਉਨ੍ਹਾਂ ਨੇ ਆਪ ਹੀ ਨਵੇਂ ਸਾਲ ਦੇ ਸੁਨੇਹੇ ਵਿਚ ਕਿਹਾ ਸੀ, "ਕਹੋ ਨਹੀਂ, ਕੰਮ ਕਰੋ। ਐਲਾਨ ਨਾ ਕਰੋ, ਅਨੁਭਵ ਕਰੋ"। ਇਹ ਭਾਸ਼ਣਾ, ਵਿਲਾਪਾਂ ਜਾਂ ਭਵਿੱਖ ਬਾਣੀਆਂ ਦਾ ਸਮਾਂ ਨਹੀਂ ਸੀ। ਸਗੋਂ ਇਹ ਸਮਾ ਸੀ ਆਤਮ ਗਿਆਨ ਦੀ ਦਿਸ਼ਾ ਵਿਚ ਸਹੀ ਕਦਮ ਚੁੱਕਣ ਦਾ। ਸ੍ਰੀ ਮਾਂ ਕੋਲ ਆਪਾਣਾ ਕੋਈ ਸਮਾਂ ਨਹੀਂ ਰਹਿ ਗਿਆ ਸੀ ਕਿਉਂਕਿ ਉਹ ਬਹੁਤ ਹੀ ਰੁੱਝੇ ਹੋਏ ਸਨ ਜਿਵੇਂ ਕਿ ਉਨ੍ਹਾਂ ਨੇ 1950 ਵਿਚ ਸ੍ਰੀ ਅਰਵਿੰਦ ਨੂੰ ਕਿਹਾ ਸੀ "ਕੇਵਲ ਇਕ ਹੀ ਥਾਂ ਇਹੋ ਜਿਹੀ ਰਹਿ ਗਈ ਜਿਥੇ ਉਹ ਇਕੱਲੀ ਰਹਿ ਸਕਦੀ ਹੈ ਅਤੇ ਉਹ ਸੀ ਉਨ੍ਹਾਂ ਦਾ ਇਸ਼ਨਾਨ-ਘਰ...।"[1] ਪਰ ਵਾਸਤਵ 'ਚ ਜਿਸ ਗੱਲ ਤੋਂ ਉਹ ਦੁਖੀ ਸਨ ਉਹ ਸੀ ਲੋਕਾਂ ਦਾ ਤਮੋਗੁਣ, ਇਹ ਉਨ੍ਹਾਂ ਲੋਕਾਂ ਵਿਚ ਵੀ ਸੀ ਜਿਹੜੇ ਸਿੱਧੇ ਉਨ੍ਹਾਂ ਦੀ ਦੇਖ ਰੇਖ ਵਿਚ ਸਨ ਅਤੇ ਉਨ੍ਹਾਂ ਦੀ ਮੌਜੂਦਗੀ ਵਿਚ ਹੀ ਧਿਆਨ ਕਰਦੇ ਸਨ। ਫਿਰ ਸ੍ਰੀ ਅਰਵਿੰਦ ਬੀਮਾਰ ਪੈ ਗਏ ਅਤੇ ਹੌਲੀ-ਹੌਲੀ ਉਨ੍ਹਾਂ ਦਾ ਸਰੀਰ ਕਮਜ਼ੋਰ ਹੁੰਦਾ ਗਿਆ। 24 ਨਵੰਬਰ ਦਾ ਦਰਸ਼ਨ ਸ੍ਰੀ ਮਾਂ ਲਈ ਚਿੰਤਾਜਨਕ ਸਮਾ ਸੀ। ਪਹਿਲੀ ਤੇ ਦੂਸਰੀ ਦਸੰਬਰ ਦੇ ਸਕੂਲ ਸਾਲਾਨਾ-ਉਤਸਵਾਂ ਵਿਚ ਉਨ੍ਹਾਂ ਨੇ ਹਮੇਸ਼ਾ ਦੀ ਤਰ੍ਹਾਂ ਭਾਗ ਲਿਆ ਪਰ ਉਨ੍ਹਾਂ ਨੂੰ ਪਤਾ ਸੀ ਕਿ ਸ੍ਰੀ ਅਰਵਿੰਦ ਦੀ ਹੁਣ ਆਪਣੇ ਭੌਤਿਕ ਸਰੂਪ 'ਚ ਰੁਚੀ ਸਮਾਪਤ ਹੁਦੀ ਜਾ ਰਹੀ ਹੈ। 5 ਦਸੰਬਰ ਨੂੰ ਸਵੇਰੇ 1.26 ਵਜੇ ਸ੍ਰੀ ਅਰਵਿੰਦ ਨੇ ਸਰੀਰ ਤਿਆਗ ਦਿਤਾ। ਇਕ ਤੀਬਰ ਅੰਤਰ ਭੇਦੀ ਦ੍ਰਿਸ਼ਟੀ, ਈਸ਼ਵਰੀ ਸ਼ਕਤੀ ਦੇ ਅਵਤਰਣ, ਸੰਤੁਲਨ ਤੇ ਸ਼ਾਂਤੀ ਨਾਲ।[2]

ਸ੍ਰੀ ਮਾਂ ਉਨ੍ਹਾਂ ਦੇ ਚਰਣਾਂ ਦੇ ਲਾਗੇ ਖੜੇ ਸਨ।

ਸਾਰੀ ਦੁਨੀਆਂ ਦੁੱਖ ਅਤੇ ਨਿਰਾਸ਼ਾ 'ਚ ਡੁੱਬ ਗਈ ਅਤੇ ਸਾਧਕਾਂ ਨੇ ਆਪਣੇ ਆਪ ਨੂੰ ਬਿਲਕੁਲ ਨਿਆਸਰੇ ਸਮਝਿਆ। ਸ੍ਰੀ ਮਾਂ, ਉਨ੍ਹਾਂ ਦੀ ਅਵਸਥਾ ਦਾ ਅਨੁਮਾਨ

1. ਚੰਪਕਲਾਲ ਸਪੀਕਸ, ਪੰਨਾ 112
2. ਟਵੈਲਵ ਈਅਰਜ਼, ਪੰਨਾ 270

ਕੌਣ ਲਗਾ ਸਕਦਾ ਹੈ, ਜੋ ਵਾਰ-ਵਾਰ ਮੁੜਕੇ ਸ੍ਰੀ ਅਰਵਿੰਦ ਦੇ "ਭੌਤਿਕ ਮਧੁਰਤਾ ਨਾਲ ਕਮਜ਼ੋਰ" ਕਿਰਿਆਹੀਣ ਸਰੀਰ ਕੋਲ ਪੁਨਰਸ਼ਕਤੀ ਲਈ ਆਉਂਦੇ ? ਸ੍ਰੀ ਅਰਵਿੰਦ ਦੇ ਸਰੀਰ 'ਚ ਬਿਨਾ ਕਿਸੇ ਰਸਾਇਣ ਦੇ ਲੇਪ ਦੇ ਵੀ ਤਿੰਨ ਦਿਨਾਂ ਤਕ ਕੋਈ ਪਰਿਵਰਤਨ ਨਹੀਂ ਆਇਆ ਅਤੇ ਇਸ ਤਰ੍ਹਾਂ ਸਮਾਧੀ ਦੀ ਤਾਰੀਖ ਅੱਗੇ ਪੈ ਗਈ । ਇਸ ਦਰਮਿਆਨ ਸ੍ਰੀ ਮਾਂ ਨੂੰ ਇਕ 'ਸਰੀਰਕ ਅਨੁਭੂਤੀ' ਹੋਈ ਕਿ ਸ੍ਰੀ ਅਰਵਿੰਦ ਦੀ ਅਤੀ ਮਾਨਵੀ ਸ਼ਕਤੀ ਉਨ੍ਹਾਂ ਦੇ ਸਰੀਰ ਵਿਚ ਸ਼ਾਮਿਲ ਹੋਈ ਅਤੇ ਉਨ੍ਹਾਂ ਨੂੰ ਉਨਾਂ ਦਾ ਕੰਮ ਜਾਰੀ ਰੱਖਣ ਲਈ ਕਿਹਾ, ਇਕੱਲੇ ਅਤੇ ਬਿਨਾ ਕਿਸੇ ਸਹਾਇਤਾ ਦੇ । ਮਮਤਾ ਮਈ ਚਿੰਤਾ ਨਾਲ ਉਨ੍ਹਾਂ ਆਪਣੇ ਬੱਚਿਆਂ ਦੀ ਸਹਾਇਤਾ ਲਈ ਪ੍ਰਾਰਥਨਾ ਸੰਦੇਸ਼ ਦਿਤਾ :

> ਹੇ ਸੁਆਮੀ ! ਅੱਜ ਸਵੇਰੇ ਤੁਹਾਨੂੰ ਵਿਸ਼ਵਾਸ ਦਿਵਾਇਆ ਹੈ ਕਿ ਜਦ ਤੱਕ ਮੇਰਾ ਉਦੇਸ਼ ਪੂਰਾ ਨਹੀਂ ਹੋ ਜਾਂਦਾ, ਤੂੰ ਮੇਰੇ ਨਾਲ ਰਹੇਂਗਾ, ਕੇਵਲ ਮਾਰਗ-ਦਰਸ਼ਕ ਅਤੇ ਸਮਝਣ ਵਾਲੀ ਚੇਤਨਾ ਦੇ ਰੂਪ ਵਿਚ ਹੀ ਨਹੀਂ ਸਗੋਂ ਕਿਰਿਆਸ਼ੀਲ ਸ਼ਕਤੀ ਦੇ ਰੂਪ ਵਿਚ ਵੀ । ਇਹ ਕਹਿੰਦਿਆਂ ਹੋਇਆਂ ਮੈਂ ਬਿਲਕੁਲ ਗਲਤੀ ਤੇ ਨਹੀਂ ਹਾਂ ਕਿ ਤੁਸਾਂ ਵਾਅਦਾ ਕੀਤਾ ਸੀ ਕਿ ਤੁਸੀਂ ਸੰਪੂਰਨ ਰੂਪ 'ਚ ਏਥੇ ਰਹੋਗੇ ਅਤੇ ਪ੍ਰਿਥਵੀ ਦੇ ਵਾਤਾਵਰਣ ਨੂੰ ਤਦ ਹੀ ਛੱਡੋਗੇ ਜਦ ਧਰਤੀ ਦਾ ਪੂਰੀ ਤਰ੍ਹਾਂ ਰੂਪਾਤਰਣ ਹੋ ਜਾਏਗਾ । ਸਵੀਕਾਰ ਕਰਕੇ ਅਸੀਂ ਇਸ ਹਾਲਤ ਦੇ ਯੋਗ ਹੋਈਏ ਅਤੇ ਹੁਣ ਤੋਂ ਸਾਡਾ ਸਭ ਕੁਝ ਤੇਰੇ ਪਰਮ ਕਾਰਜ ਦੀ ਪੂਰਤੀ ਦੀ ਦਸ਼ਾ 'ਚ ਹੀ ਹੋਏ ।

9 ਤਾਰੀਖ ਦੀ ਸਵੇਰ ਨੂੰ ਜੋ ਅਤੀ ਮਾਨਵੀ ਪਰਿਮਲ ਸਰੀਰ ਨੂੰ ਨਸ਼ਟ ਹੋਣ ਤੋਂ ਬਚਾਇਆ ਹੋਇਆ ਸੀ । ਹੌਲੀ-ਹੌਲੀ ਵਾਪਸ ਚਲਿਆ ਗਿਆ । ਨਲਿਨੀ ਕਾਂਤ ਗੁਪਤਾ ਅਤੇ ਹੋਰ ਸਾਧਕਾਂ ਨੇ ਸ੍ਰੀ ਮਾਂ ਨੂੰ ਆਪਣੇ ਸਬੂਤ ਅਰਪਿਤ ਕੀਤੇ । ਸ਼ਾਮ ਨੂੰ ਸ੍ਰੀ ਅਰਵਿੰਦ ਦੇ ਭੌਤਿਕ ਅਵਸ਼ੇਸ਼ ਨੂੰ ਆਸ਼ਰਮ ਦੇ ਸੇਵਾ ਰੁੱਖ ਦੇ ਥੱਲੇ ਸਮਾਧੀ ਦੇ ਦਿਤੀ ਗਈ । ਜਿਨ੍ਹਾਂ ਦੀ ਸੇਵਾ ਸ੍ਰੀ ਮਾਂ 1930 ਤੋਂ ਕਰਦੇ ਆ ਰਹੇ ਸਨ ।

> ਸ੍ਰੀ ਮਾਂ ਨੇ ਵੇਦਨਾ ਦੀ ਆਪਣੀ ਅਮੁੱਕ ਸ਼ਕਤੀ ਨਾਲ ਬਰਾਮਦੇ 'ਚ ਹੋਣ ਵਾਲੀ ਕਾਰਵਾਈ ਨੂੰ ਉਪਰੋਂ ਇਕ ਖਿੜਕੀ ਰਾਹੀਂ ਵੇਖਿਆ । ਹੁਣ ਕਿਉਂਕਿ ਉਨ੍ਹਾਂ ਦੇ ਅਧਿਆਤਮਕ ਸਾਥੀ ਅਤੇ ਪੈਂਤੀ ਵਰ੍ਹਿਆਂ ਤੋਂ ਜ਼ਿਆਦਾ ਆਪਣੇ ਈਸ਼ਵਰੀ ਸਾਥੀ ਨੇ ਜਦ ਦ੍ਰਿਸ਼ ਤੋਂ ਲਾਂਭੇ ਹੋ ਜਾਣ ਦਾ ਫੈਸਲਾ ਕਰ ਲਿਆ ਹੈ ਤਾਂ ਹੁਣ ਕੌਣ ਹੈ ਜਿਹੜਾ ਉਨ੍ਹਾਂ ਦੇ ਮੋਢਿਆਂ ਤੇ ਪਈ ਜ਼ਿਮੇਂਵਾਰੀ ਦੇ ਉੱਚ ਭਾਰ ਨੂੰ ਚੁਕ ਸਕੇ ? ਇਕੱਲੇ-ਇਕੱਲੇ ਆਪਣੇ ਪਵਿੱਤਰ ਇਕਾਂਤ ਵਿਚ ਇਕੱਲੇ ਪ੍ਰਿਥਵੀ ਦੇ ਰੂਪਾਂਤਰਣ ਦੀ ਘੜੀ ਵਿਚ ਇਕੱਲੇ, ਅੰਧਕਾਰ ਅਤੇ ਦੈਂਤੀ ਪੰਜਿਆਂ ਤੋਂ ਸੰਭਾਵੀ ਐਟਮੀ ਯੁੱਧ ਦੀ ਤੀਬਰ ਦਰਸ਼ਕ । ਵਿਸ਼ਵ ਰੂਪ ਸੱਤਿਆਵਾਨ ਦੀ ਆਤਮਾ ਨੂੰ ਮੁਕਤ ਕਰਾਉਣ ਸਮੇਂ ਇਕੱਲੇ ਦਸੰਬਰ 1950 ਦੇ ਸੰਦਰਭ 'ਚ ਸ੍ਰੀ ਮਾਂ ਦੀ

ਭੂਮਿਕਾ ਕੀ ਹੋਵੇਗੀ ?[1]

ਇੱਛਿਆ ਦਾ ਸਾਲ ਯੋਗ ਦੇ ਰੂਪਾਂਤਰਣ ਦੇ ਪ੍ਰਤੀ ਸਮਰਪਣ ਦੇ ਦਹਾਕੇ 'ਚ ਢਲ ਗਿਆ ਸੀ। ਅਤੇ ਹੁਣ ? ਉਸੇ ਆਤਮ ਸੰਤੁਲਿਤ ਇੱਛਿਆ ਨਾਲ, ਜਿਸ ਨੇ ਇੰਨਾ ਕੁਝ ਉਪਲਬਧ ਕਰ ਲਿਆ ਹੈ, ਸ੍ਰੀ ਮਾਂ ਨੇ ਹੁਣ ਆਪਣੇ ਆਪ ਨੂੰ ਅਮਰਤਾ ਦੇ ਸਾਧਕਾਂ ਨੂੰ ਕੱਟ ਕੇ ਸੁੱਟਣ ਲਈ ਤਿਆਰ ਕਰ ਲਿਆ ਸੀ। ਸ੍ਰੀ ਮਾਂ ਦੀ ਨਾਸ਼ਮਾਨ ਹੋਂਦ ਦੀ ਅੰਤਿਮ ਅਵਸਥਾ ਹੁਣ ਪੂਰੀ ਮਾਨਵਤਾ ਵਿਚ ਆਸ਼ਾ ਤੇ ਸਾਰੀ ਪ੍ਰਾਪਤੀ ਦੀ ਆਸ਼ਾ ਦਾ ਸੰਚਾਰ ਕਰਨ ਵਾਲੇ ਇਕ ਨਵੇਂ ਨਿਰਮਾਣ ਲਈ ਸੀ।

1. ਕੇ. ਆਰ. ਸ੍ਰੀਨਿਵਾਸ ਅਯੰਗਾਰ, ਔਨ ਦਾ ਮਦਰ, ਪੰਨਾ 495

## ਨਿਰਮਾਣ

ਵੇਖੋ, ਸਵਰਗ ਦੀ ਪੁੱਤਰੀ
ਪ੍ਰਸੰਨਤਾ ਨਾਲ ਭਰਪੂਰ ਕਿਸੇ ਇਸਤਰੀ ਵਾਂਗ
ਦੇਵਤਿਆਂ ਨੂੰ ਮਿਲਣ ਜਾ ਰਹੀ ਹੈ
ਅਤੇ ਆਪਣੀਆਂ ਯਾਤਰਾਵਾਂ ਨੂੰ
ਹਮੇਸ਼ਾਂ ਉਹਨਾਂ ਦੇ ਲਾਗੇ ਲਿਆਉਂਦੀ ਹੈ ।
ਸਭ ਸ਼ੁਭ ਕਾਮਨਾਵਾਂ ਨੂੰ ਪ੍ਰਗਟਾਉਂਦੀ ਹੋਈ
ਬਲੀਦਾਨ ਕਰਨ ਵਾਲੇ ਲਈ
ਹਮੇਸ਼ਾਂ ਜਵਾਨ ਰਹਿਣ ਵਾਲੀ ਦੇਵੀ ਨੇ
ਪ੍ਰਾਰੰਭ ਦੀ ਤਰ੍ਹਾਂ
ਇਕ ਵਾਰ ਫਿਰ ਪ੍ਰਕਾਸ਼ ਦਾ ਨਿਰਮਾਣ ਕੀਤਾ ਹੈ ।

(ਰਿਗਵੇਦ—ਸ੍ਰੀ ਅਰਵਿੰਦ ਵਲੋਂ ਕੀਤੇ ਗਏ ਅੰਗਰੇਜ਼ੀ ਅਨੁਵਾਦ ਦਾ ਪੰਜਾਬੀ ਰੂਪਾਂਤਰ)

26

# ਉਹਨਾਂ ਦੀ ਅਖੰਡ ਮਹਾਨਤਾ

ਇਕ ਅਜਿਹਾ ਦਿਨ ਵੀ ਆ ਸਕਦਾ ਹੈ ਜਦ ਉਹ ਬੇਸਹਾਰਾ ਖੜੇ ਹੋਣਗੇ
ਵਿਸ਼ਵ ਦੇ ਸਰਵਨਾਸ਼ ਦੇ ਖਤਰਨਾਕ ਮੋੜ ਅਤੇ ਉਹ
ਆਪਣੇ ਇਕੱਲੀ ਛਾਤੀ ਤੇ ਸੰਸਾਰ ਦੇ ਭਵਿੱਖ ਨੂੰ ਢੋਂਦੇ ਹੋਏ,
ਆਤਮ-ਵਿਹੀਨ ਹਿਰਦੇ 'ਚ ਮਾਨਵੀ ਆਸ਼ਾ ਢੋਂਦੇ ਹੋਏ,
ਇਕ ਆਖਰੀ ਨਿਰਾਸ਼ਾਜਨਕ ਕਿਨਾਰੇ ਨੂੰ ਜਿੱਤਣ ਲਈ ਜਾਂ ਅਸਫਲ ਹੋਣ ਲਈ
ਮੌਤ ਦੇ ਨਾਲ ਨਾਲ ਅਤੇ ਵਿਨਾਸ਼ ਦੇ ਕੰਢੇ ਨੇੜੇ
ਉਸ ਆਖ਼ਰੀ ਦ੍ਰਿਸ਼ ਉਸ ਦੀ ਅਖੰਡ ਮਹਾਨਤਾ
ਉਹ ਜ਼ਰੂਰ ਇਕ ਸੰਕਟਮਈ ਪੁਲ ਨੂੰ ਠੀਕ ਸਮੇਂ ਪਾਰ ਕਰੇਗੀ
ਅਤੇ ਸੰਸਾਰ ਦੀ ਕਿਸਮਤ ਦੇ ਸ਼ਿੱਖਰ ਤੇ ਪਹੁੰਚੇਗੀ...।[1]

ਇਹ ਲਾਈਨਾਂ ਸ੍ਰੀ ਅਰਵਿੰਦ ਦੁਆਰਾ ਲਿਖਵਾਏ ਗਏ ਉਨ੍ਹਾਂ ਦੇ ਮਹਾਂ ਕਾਵਿ ਸਾਵਿਤਰੀ ਦੀਆਂ ਆਖਰੀ ਲਾਈਨਾਂ ਵਿਚੋਂ ਹਨ। ਹੁਣ ਉਹ ਇਕੱਲੇ ਰਹਿ ਗਏ। ਸ੍ਰੀ ਮਾਂ ਦੇ ਬਾਰੇ ਭਵਿੱਖ ਸੂਚਕ ਉਦਗਾਰ ਸਨ। ਨਾਲ ਹੀ ਉਨ੍ਹਾਂ ਨੂੰ ਏਨਾ ਸ਼ਾਂਤ ਅਤੇ ਪ੍ਰਾਕ੍ਰਿਤਕ ਵੇਖਣਾ ਵੀ ਪ੍ਰੇਰਣਾਦਾਇਕ ਸੀ, ਇੰਜ ਲੱਗਦਾ ਜਿਵੇਂ ਬ੍ਰਹਿਮੰਡੀ ਨਾਟਕ ਵਿਚ ਇਕ ਨਿਰਣਾਇਕ ਭੂਮਿਕਾ ਨਿਭਾਉਣ ਲਈ ਸ੍ਰੀ ਅਰਵਿੰਦ ਦੀ ਨਾਇਕਾ ਹੀ ਭੂਮੀ ਤੇ ਉਤਰ ਆਈ ਹੋਵੇ :

ਦੂਰ ਉਚਾਈਆਂ ਵੱਲ ਵੇਖਣ ਵਾਲੀ ਉਹ ਲਗਦੀ ਸੀ,
ਇਹ ਹਵਾ-ਰਹਿਤ ਚੋਟੀ ਤੇ ਹੀ ਜਿਵੇਂ ਪ੍ਰਾਚੀਨ ਅਤੇ ਸ਼ਕਤੀਸ਼ਾਲੀ
ਉਸ ਤੋਂ ਵੱਧ ਕੇ, ਜਿਥੇ ਉਹ ਉਸ ਨੇ ਆਪਣੇ ਇਕੱਲੇ ਦਿਮਾਗ ਨਾਲ ਕੰਮ ਕੀਤਾ ਸੀ,
ਆਤਮਾ ਦੀ ਇਕੋ ਇਕ ਮੀਨਾਰ 'ਚ ਅਲਗ ਮਿਹਨਤ ਕਰਦੀ ਹੋਈ
ਉਹਨਾਂ ਸਾਰਿਆਂ ਦੇ ਸੋਮੇ ਜਿਨ੍ਹਾਂ ਨੂੰ ਉਸ ਨੇ ਵੇਖਿਆ ਜਾਂ ਗੱਡਿਆ
ਇਕ ਸ਼ਕਤੀ ਦਿਖਾਈ ਦਿਤੀ ਉਸ ਦੇ ਬਹਿਮੰਡੀ ਪੁਲਾੜ 'ਚ

1. ਸਾਵਿੱਤਰੀ, ਪੰਨਾ 552

ਇਕ ਯੁੱਗ ਦੀ ਇੱਛਾ ਨੇ ਹੌਲੀ ਹੌਲੀ ਸਰੀਰ ਧਾਰਣ ਕੀਤਾ
ਅਟੱਲ ਸੱਚ ਦਾ ਇਕ ਚਮਕੀਲਾ ਅੰਸ਼
ਇਕ ਸਥਿਰ ਦਾ ਭਾਵਪੂਰਕ ਯੰਤਰ
ਇਕ ਈਸ਼ਵਰੀ ਮੌਜੂਦਗੀ ਉਥੇ ।[1]

ਸ੍ਰੀ ਅਰਵਿੰਦ ਹੁਣ ਵੀ ਇਕ 'ਕਿਰਿਆਸ਼ੀਲ ਮੌਜੂਦਗੀ' ਦੇ ਰੂਪ ਵਿਚ ਪ੍ਰਿਥਵੀ ਦੇ ਵਾਤਾਵਰਣ ਵਿਚ ਮੌਜੂਦ ਸਨ । ਫਿਰ ਵੀ ਸ੍ਰੀ ਮਾਂ ਨੇ ਉਹਨਾਂ ਦੀ ਸਮਾਧੀ ਤੇ ਲਿਖਵਾਉਣ ਲਈ ਧੰਨਵਾਦ ਦੇ ਇਸ ਸੰਦੇਸ਼ ਦੀ ਖੁਦ ਰਚਨਾ ਕੀਤੀ :

ਉਸ ਲਈ, ਜੋ ਸਾਡੇ ਸਵਾਮੀ ਲਈ ਇਕ ਭੌਤਿਕ ਉਹਲਾ ਬਣਿਆ ਰਿਹਾ, ਉਸ ਲਈ ਸਾਡੇ ਅਨੰਦ ਸ਼ੁਕਰਾਨੇ ਅਰਪਿਤ ਹਨ । ਉਸ ਦੇ ਸਾਹਮਣੇ, ਜਿਸ ਨੇ ਸਾਡੇ ਲਈ ਸਭ ਕੁਝ ਕੀਤਾ, ਕੰਮ ਕੀਤਾ, ਸੰਘਰਸ਼ ਕੀਤਾ, ਦੁੱਖ ਭੋਗੇ, ਸ਼ੁੱਭ ਇੱਛਾ ਕੀਤੀ, ਉਸ ਦੇ ਸਾਹਮਣੇ ਜਿਸ ਨੇ ਸਾਡੇ ਲਈ ਸਭ ਕੁਝ ਚਾਹਿਆ, ਸਭ ਤਰ੍ਹਾਂ ਦੇ ਯਤਨ ਕੀਤੇ, ਸਭ ਕੁਝ ਪ੍ਰਾਪਤ ਕੀਤਾ, ਅਸੀਂ ਉਸ ਅੱਗੇ ਨਮਸਕਾਰ ਕਰਦੇ ਹਾਂ ਅਤੇ ਪ੍ਰਾਰਥਨਾ ਕਰਦੇ ਹਾਂ ਜਿਸ ਲਈ ਅਸੀਂ ਤੇਰੇ ਕਰਜ਼ਾਈ ਹਾਂ ਉਸ ਨੂੰ ਇਕ ਪਲ ਵੀ ਨਾ ਭੁਲਾਈਏ ।

ਆਪ ਸੋਚ ਸਕਦੇ ਹੋ ਕਿ ਗਿਆਨ-ਪ੍ਰਾਪਤ ਆਤਮ ਅਤੇ ਕਰੋੜਾਂ ਦੇ ਗੁਰੂ ਜਿਨ੍ਹਾਂ ਨੇ ਆਸ਼ਰਮ ਦੇ ਨਿਰਮਾਣ ਲਈ ਏਨਾ ਕੁਝ ਕੀਤਾ—ਸ੍ਰੀ ਮਾਂ ਨੂੰ ਹੁਣ ਆਰਾਮ ਕਰਨਾ ਚਾਹੀਦਾ ਹੈ ਅਤੇ ਜ਼ਿਆਦਾ ਪਰੇਸ਼ਾਨ ਨਹੀਂ ਰਹਿਣਾ ਚਾਹੀਦਾ । ਪਰ ਸ੍ਰੀ ਮਾਂ ਅਤੇ ਸ੍ਰੀ ਅਰਵਿੰਦ ਦੇ ਤਰੀਕੇ ਸਾਧਾਰਨ ਤਾਂ ਨਹੀਂ ਸਨ । ਅਸਲ ਵਿਚ ਹੁਣ ਤਾਂ ਉਹਨਾਂ ਦੇ ਕਾਰਜ ਨੂੰ ਦੁਗਣੇ ਉਤਸ਼ਾਹ ਦੀ ਲੋੜ ਸੀ । ਜਿਵੇਂ ਕਿ ਸ੍ਰੀ ਅਰਵਿੰਦ ਨੇ ਦਲੀਪ ਕੁਮਾਰ ਰਾਇ ਨੂੰ ਇਕ ਵਾਰ ਦੱਸਿਆ ਸੀ :

ਜੇਕਰ ਕੋਈ ਨਵਾਂ ਬੋਧ ਹੈ, ਪ੍ਰਕਾਸ਼ ਹੈ ਜਾਂ ਵਿਚਾਰ ਹੈ ਤਾਂ ਇਸ ਨੂੰ ਸਭ ਤੋਂ ਪਹਿਲਾਂ ਇਕ ਵਿਅਕਤੀ ਵਿਚ ਪ੍ਰਗਟ ਹੋਣਾ ਚਾਹੀਦਾ ਹੈ ਜਿਥੋਂ ਇਹ ਫੈਲਦੇ ਹੋਏ ਹੋਰਨਾਂ ਵਿਅਕਤੀਆਂ ਵਿਚ ਵੰਡਿਆ ਹੁੰਦਾ ਹੈ । ਕੀ ਗੀਤਾ ਵਿਚ ਨਹੀਂ ਕਿਹਾ ਗਿਆ ਕਿ ਉੱਤਮ ਮਨੁੱਖ ਦੇ ਕੰਮ ਕਰਨ ਦੇ ਤਰੀਕੇ ਹੋਰਨਾਂ ਵਿਅਕਤੀਆਂ ਲਈ ਆਦਰਸ਼ ਬਣਦੇ ਹਨ ? ਸਰਬੰਗੀ ਜੋਗ ਦੇ ਗਿਆਨ ਦੇ ਬਾਅਦ ਕਾਰਜ ਆਰੰਭ ਹੁੰਦਾ ਹੈ । ਜਦੋਂ ਕਿ ਹੋਰ ਜੋਗਾਂ ਵਿਚ ਗਿਆਨ ਦੀ ਸੋਝੀ ਅੰਤ ਵਿਚ ਪ੍ਰਾਪਤ ਹੁੰਦੀ ਹੈ ।[2]

ਸ੍ਰੀ ਮਾਂ ਇਕ ਚਮਕਦੇ ਪ੍ਰਕਾਸ਼ ਸਤੰਭ ਦੇ ਰੂਪ 'ਚ ਉਭਰੇ ਅਤੇ ਸਾਧਕਾਂ ਨੂੰ ਕਿਹਾ, "ਦੁੱਖ ਮਨਾਉਣਾ ਸ੍ਰੀ ਅਰਵਿੰਦ ਦਾ ਅਪਮਾਨ ਹੈ ਕਿਉਂਕਿ ਉਹ ਚੇਤਨ ਅਤੇ ਜੀਵਤ ਰੂਪ ਵਿਚ ਸਾਡੇ ਦਰਮਿਆਨ ਮੌਜੂਦ ਹਨ...ਉਨ੍ਹਾਂ ਨੇ ਆਪਣੇ ਲੋਕਾਂ ਨਾਲ ਨਵੀਂ

1. ਉਹੀ, ਪੰਨਾ 646-47
2. ਅਮੰਗ ਦੀ ਗੁੰਟ, ਪੰਨਾ 225.

ਈਸ਼ਵਰੀ ਪ੍ਰਿਥਵੀ ਦੀ ਪ੍ਰਾਪਤੀ ਲਈ ਹੋਰ ਮਿਹਨਤ ਕਰਨ ਲਈ ਕਿਹਾ।"

ਸ੍ਰੀ ਅਰਵਿੰਦ ਦੇ ਪ੍ਰਤੀ ਆਪਣੀ ਸ਼ਰਧਾ ਪ੍ਰਗਟ ਕਰਨ ਲਈ ਉਨ੍ਹਾਂ ਦੇ ਉਪਦੇਸ਼ਾਂ ਤੇ ਕੰਮ ਕਰਨ ਨਾਲੋਂ ਹੋਰ ਚੰਗਾ ਕੰਮ ਨਹੀਂ ਹੋ ਸਕਦਾ।

ਬਾਰਾਂ ਦਿਨਾਂ ਬਾਅਦ ਸ੍ਰੀ ਮਾਂ ਬੱਚਿਆਂ ਦੀਆਂ ਕਲਾਸਾਂ ਲੈਣ ਲਈ ਵਾਪਸ ਗਏ ਅਤੇ ਫਿਰ ਤੋਂ ਆਸ਼ਰਮ ਵਿਚ ਖੇਡਾਂ ਆਦਿ ਦੀਆਂ ਕਿਰਿਆਵਾਂ ਵਿਚ ਭਾਗ ਲੈਣ ਲੱਗੇ। ਜੀਵਨ ਹੁਣ ਕੰਮ ਦੇ ਸੰਕਲਪ, ਪੁਨਰ ਸਮਰਪਣ ਦੀ ਭਾਵਨਾ ਨਾਲ ਭਰ ਕੇ ਇਕ ਨਵੇਂ ਉਤਸ਼ਾਹ ਨਾਲ ਅੱਗੇ ਵੱਧਣ ਲੱਗਾ ਸੀ। ਹੁਣ ਸ੍ਰੀ ਮਾਂ ਆਸ਼ਰਮ ਦੇ ਬੱਚਿਆਂ ਦੀ ਸਿੱਖਿਆ 'ਚ ਪੂਰੀ ਤਰ੍ਹਾਂ ਮਗਨ ਹੋ ਗਏ ਸਨ। ਉਨ੍ਹਾਂ ਨੇ ਸਿੱਖਿਆ ਨੂੰ ਕਦੇ ਵੀ ਸਿਰਫ਼ ਉਪਯੋਗਤਾ ਦੀ ਵਸਤੂ ਨਹੀਂ ਸਮਝਿਆ। ਇਹੋ ਜਿਹੇ ਸੰਸਾਰਕ ਪ੍ਰਯੋਜਨ ਵਾਲੇ ਵਿਅਕਤੀਆਂ ਦਾ ਉਨ੍ਹਾਂ ਨੇ ਖੁੱਲ੍ਹ ਕੇ ਵਿਰੋਧ ਕੀਤਾ :

> ਉਹ ਲੋਕ...ਜਾਨਣ ਲਈ ਸਿਖਣਾ, ਪ੍ਰਕਿਰਤੀ ਅਤੇ ਜੀਵਨ ਦੇ ਰਹੱਸਾਂ ਦੀ ਜਾਣਕਾਰੀ ਲਈ ਅਧਿਐਨ ਕਰਨਾ, ਆਪਣੇ ਚੇਤਨਾ 'ਚ ਵਾਧੇ ਲਈ ਆਪਣੇ ਆਪ ਨੂੰ ਸਿਖਿਆ ਦੇਣੀ, ਆਪਣੇ ਆਪ ਨੂੰ ਅਨੁਸ਼ਾਸਨ ਵਿਚ ਰਹਿਣ ਲਈ ਆਤਮ ਅਨੁਸ਼ਾਸਨ ਅਪਨਾਉਣਾ, ਆਪਣੀਆਂ ਕਮਜ਼ੋਰੀਆਂ, ਅਸਮਰਥਤਾਵਾਂ ਅਤੇ ਅਗਿਆਨ ਤੇ ਕਾਬੂ ਪਾਉਣਾ, ਉੱਦਾਤ ਅਤੇ ਉਚੇਰੇ ਉਦੇਸ਼ ਦੇ ਪ੍ਰਤੀ ਜੋ ਅਧਿਕ ਭਰਪੂਰ ਅਤੇ ਵਧੇਰੇ ਸੱਚ ਹੈ ਜੀਵਨ ਦੀ ਪ੍ਰਾਪਤੀ ਲਈ ਆਪਣੇ ਆਪ ਨੂੰ ਤਿਆਰ ਕਰਨਾ...ਤਾਂ ਜਾਣਦੇ ਹੀ ਨਹੀਂ ਅਤੇ ਇਸ ਕਲਪਨਾ ਜਗਤ ਨੂੰ ਵਸਤੂ ਮਾਤਰ ਮੰਨਦੇ ਹਨ। ਉਨ੍ਹਾਂ ਲਈ ਸਭ ਤੋਂ ਵੱਧ ਮਹੱਤਵ-ਪੂਰਣ ਹੈ ਵਿਹਾਰਕ ਹੋਣਾ, ਪੈਸਾ ਕਮਾਉਣ ਲਈ ਤਿਆਰ ਰਹਿਣਾ ਅਤੇ ਉਸ ਦੇ ਤਰੀਕੇ ਸਿਖਣਾ।[1]

ਸਿੱਖਿਆ ਬਾਰੇ ਉਨ੍ਹਾਂ ਦੇ ਸੰਖੇਪ ਰੂਪ ਵਿਚ ਵਿਚਾਰ 1952 ਵਿਚ 'ਆਨ ਐਜੂਕੇਸ਼ਨ' ਨਾਮ ਦੀ ਪੁਸਤਕ ਦੇ ਰੂਪ ਵਿਚ ਪ੍ਰਕਾਸ਼ਿਤ ਹੋਏ।

ਉਦੇਸ਼ਹੀਣ ਜੀਵਨ ਕਦੀ ਸੁੱਖੀ ਜੀਵਨ ਨਹੀਂ ਹੋ ਸਕਦਾ। ਅਜਿਹਾ ਸੀ ਉਹ ਦ੍ਰਿੜ੍ਹ ਪ੍ਰਤਿਗਿਆ ਭਰਪੂਰ ਆਰੰਭ। ਆਦਰਸ਼ਾਂ ਦਾ ਜੀਵਨ ਜੀਊਣ ਲਈ ਵੱਖ ਵੱਖ ਵਿਗਿਆਨਾਂ — ਮਨੋਵਿਗਿਆਨਕ, ਮਾਨਸਿਕ, ਜੈਵਿਕ ਅਤੇ ਭੌਤਿਕ ਨੂੰ ਸਮਾਉਣ ਵਾਲੀ ਸੰਪੂਰਣ ਸਿੱਖਿਆ ਦੀ ਲੋੜ ਹੈ। ਪਰ ਉੱਤਮ ਸਿੱਖਿਆ ਵੀ ਤਦ ਹੀ ਪ੍ਰਭਾਵਸ਼ਾਲੀ ਹੁੰਦੀ ਹੈ ਜਦ ਚੰਗੇ ਉਦਾਹਰਣ ਵੀ ਸਾਹਮਣੇ ਹੋਣ। ਕੇਵਲ ਗਿਆਨ ਦੁਆਰਾ ਹੀ ਸਮੁੱਚੀ ਸਿੱਖਿਆ ਕਦੇ ਵੀ ਪ੍ਰਾਪਤ ਨਹੀਂ ਕੀਤੀ ਜਾ ਸਕਦੀ। ਮਾਪਿਆ ਲਈ ਵੀ ਸ੍ਰੀ ਮਾਂ ਦੇ ਇਸ ਸ਼ੰਕੇ ਵਿਚ ਇਸ ਦੀ ਜ਼ਰੂਰਤ ਸੁਣਾਈ ਦਿੰਦੀ ਹੈ :

> ਮਾਪਿਓ ! ਤੁਹਾਡੇ ਕੋਲ ਇਕ ਉੱਚ ਆਦਰਸ਼ ਹੋਣਾ ਚਾਹੀਦਾ ਹੈ ਅਤੇ ਤੁਹਾਨੂੰ ਹਮੇਸ਼ਾਂ ਉਸੇ ਆਦਰਸ਼ ਦੇ ਅਨੁਸਾਰ ਆਚਰਣ ਕਰਨਾ ਚਾਹੀਦਾ ਹੈ। ਹੌਲੀ ਹੌਲੀ ਤੁਸੀਂ ਆਪਣੇ ਬੱਚੇ ਵਿਚ ਉਸੇ ਆਦਰਸ਼ ਨੂੰ ਦੇਖੋਗੇ ਅਤੇ

---

1. ਬੁਲਿਟਨ, ਅਗਸਤ 1960, ਪੰਨਾ 145

ਉਸ ਦੀ ਪ੍ਰਕਿਰਤੀ ਵਿਚ ਜਿਨ੍ਹਾਂ ਗੁਣਾਂ ਨੂੰ ਤੁਸੀਂ ਚਾਹੁੰਦੇ ਹੋ ਉਸ ਵਿਚ ਆਪਣੇ ਆਪ ਹੀ ਪ੍ਰਗਟ ਹੋਣ ਲਗ ਪੈਣਗੇ ।[1]

ਜੀਵ-ਜਗਤ ਦੇ ਸੁਵਿਵਸਥਿਤ ਵਿਕਾਸ ਦੇ ਉੱਦੇਸ਼ ਨਾਲ ਦਿੱਤੀ ਗਈ ਉਚਿਤ ਸਿੱਖਿਆ ਨਾਲ ਸੰਪੂਰਣ ਰੂਪਾਂਤਰਣ ਹੋ ਜਾਵੇਗਾ ਅਤੇ ਇਕ ਲਾਭਦਾਇਕ ਨਿਰਮਾਣ ਦੀ ਦਿਸ਼ਾ ਪ੍ਰਾਪਤ ਹੋਵੇਗੀ :

ਕਿਉਂਕਿ ਭੌਤਿਕ ਸਵਾਸਥ ਵਾਂਗ ਮਨੋਵਿਗਿਆਨਕ ਸਵਾਸਥ ਵੀ ਹੁੰਦਾ ਹੈ। ਇਸ ਲਈ ਸਰੀਰ ਦੀ ਸੁੰਦਰਤਾ ਅਤੇ ਇਸ ਦੇ ਸੰਚਾਲਨ ਵਾਂਗ ਅਨੁਭੂਤੀ ਦੀ ਵੀ ਇਕ ਸੁੰਦਰਤਾ ਅਤੇ ਤਾਲਮੇਲ ਹੁੰਦਾ ਹੈ। ਜਿਵੇਂ ਜਿਵੇਂ ਬੱਚਾ ਆਪਣੀ ਸ਼ਕਤੀ ਅਤੇ ਸਮਝ ਦੇ ਅਨੁਸਾਰ ਵਿਕਾਸ ਕਰਦਾ ਹੈ, ਉਸ ਦੀ ਸਿੱਖਿਆ ਵੇਲੇ ਉਸ ਨੂੰ ਸਮਰਥਤਾ ਅਤੇ ਗਿਆਨ ਵਿਚ ਸਰੁਚੀ ਨੂੰ ਵੀ ਸਿਖਾਉਣਾ ਚਾਹੀਦਾ ਹੈ। ਉਸ ਨੂੰ ਸੁੰਦਰ, ਉੱਦਾਤ, ਸਿਹਤ-ਮੰਦ ਤੇ ਉਤਕ੍ਰਿਸ਼ਟ ਵਸਤੂਆਂ ਨੂੰ ਚਾਹੇ ਉਹ ਪ੍ਰਾਕਿਰਤਕ ਹੋਣ ਜਾਂ ਮਾਨਵੀ—ਦਿਖਾਇਆ ਜਾਣਾ ਚਾਹੀਦਾ ਹੈ, ਉਸ ਤੋਂ ਇਨ੍ਹਾਂ ਦਾ ਮੁਲਾਂਕਣ ਕਰਵਾਇਆ ਜਾਣਾ ਚਾਹੀਦਾ ਹੈ ਅਤੇ ਇਸ ਨਾਲ ਪਿਆਰ ਕਰਨਾ ਸਿਖਾਉਣਾ ਚਾਹੀਦਾ ਹੈ ।[2]

ਰੱਟਾ ਲਾਉਣ ਤੇ ਆਧਾਰਿਤ ਅੱਜ ਦੀ ਭਾਰਤੀ ਸਿੱਖਿਆ ਪ੍ਰਣਾਲੀ ਦੇ ਸੰਦਰਭ ਵਿਚ ਸ੍ਰੀ ਮਾਂ ਦੁਆਰਾ ਕਹੇ ਗਏ ਸ਼ਬਦਾਂ ਤੇ ਵਿਸ਼ੇਸ਼ ਧਿਆਨ ਦਿਤੇ ਜਾਣ ਦੀ ਲੋੜ ਹੈ। ਸਿਰਫ਼ ਦਿਮਾਗ ਨੂੰ ਭਰਨਾ — ਜਿਸ ਕਾਰਨ ਵੱਧ ਤੋਂ ਵੱਧ "ਜਿਮਨਾਸਟਿਕ ਅਭਿਆਸ ਵਾਂਗ ਦਿਮਾਗ ਨੂੰ ਵੱਧ ਤੋਂ ਵੱਧ ਲਚਕੀਲਾ ਬਣਾਇਆ ਜਾ ਸਕਦਾ ਹੈ" ਦੀ ਨਿੰਦਾ ਕਰਦੇ ਹੋਏ ਸ੍ਰੀ ਮਾਂ ਦਿਮਾਗ ਨੂੰ ਸਿੱਖਿਅਤ ਕਰਨ ਦੀਆਂ ਪੰਜ ਅਵਸਥਾਵਾਂ ਦਾ ਵਰਣਨ ਕਰਦੇ ਹਨ :

1. ਇਕਾਗਰਤਾ ਦੀ ਸ਼ਕਤੀ, ਧਿਆਨ ਦੇਣ ਦੀ ਸਮਰਥਾ ਦਾ ਵਿਕਾਸ।
2. ਵਿਸਥਾਰ, ਵਿਆਪਕਤਾ, ਜਟਿਲਤਾ ਅਤੇ ਖੁਸ਼ਹਾਲੀ ਦੀਆਂ ਸਮਰਥ-ਤਾਵਾਂ ਦਾ ਵਿਕਾਸ।
3. ਇਕ ਕੇਂਦਰੀ ਵਿਚਾਰ, ਇਕ ਉੱਚ ਆਦਰਸ਼ ਜਾਂ ਇਕ ਅਤਿ ਪਕੇਰਾ ਵਿਚਾਰ ਜੋ ਜੀਵਨ ਵਿਚ ਇਕ ਮਾਰਗ-ਦਰਸ਼ਕ ਦੇ ਰੂਪ ਵਿਚ ਕੰਮ ਕਰੇਗਾ ਦੇ ਨੇੜੇ ਦੇ ਵਿਚਾਰ ਨੂੰ ਵਿਵਸਥਤ ਕਰਨਾ।
4. ਵਿਚਾਰਾਂ ਤੇ ਕਾਬੂ, ਅਨਿਸ਼ਚਿਤ ਵਿਚਾਰਾਂ ਦੀ ਨਾ-ਮਨਜ਼ੂਰੀ, ਤਾਂ ਜੋ ਅੰਤ ਵਿਚ ਉਹ ਜੋ ਚਾਹੇ ਅਤੇ ਜਦੋਂ ਚਾਹੇ ਸੋਚ ਸਕੇ।
5. ਮਾਨਸਿਕ ਮੌਨ, ਪੂਰਣ ਸ਼ਾਂਤੀ ਅਤੇ ਅਸਤਿਤਵ ਦੇ ਉੱਚਤਰ ਖੇਤਰਾਂ

1. ਆਨ ਐਜੂਕੇਸ਼ਨ, 1952, ਪੰਨਾ 13
2. ਉਹੀ, ਪੰਨਾ 32

ਵਿਚ ਮਿਲਣ ਵਾਲੀਆਂ ਪ੍ਰੇਰਨਾਵਾਂ ਪ੍ਰਤੀ ਵੱਧ ਤੋਂ ਵੱਧ ਪੂਰਣ ਗ੍ਰਹਿਣ-ਸ਼ੀਲਤਾ ਦਾ ਵਿਕਾਸ ।

ਬੱਚਿਆਂ ਨੂੰ ਉਨ੍ਹਾਂ ਦੇ ਪਸੰਦ ਦੀ ਸਾਮਗ੍ਰੀ ਪੜ੍ਹਾਉਣ ਦੀ ਸੁਤੰਤਰਤਾ ਤਾਂ ਦੇਣੀ ਚਾਹੀਦੀ ਹੈ ਪਰ ਇਹ ਵੀ ਯਾਦ ਰਖਣਾ ਚਾਹੀਦਾ ਹੈ ਕਿ ਕਿਸੇ ਵੀ ਪਾਠਕ ਨੂੰ ਉਸ ਦੀ ਇੱਛਿਆ ਅਨੁਸਾਰ ਹੀ ਸਹਾਇਤਾ ਕਰਨੀ ਚਾਹੀਦੀ ਹੈ :

> ਪਾਠ-ਸਾਮਗ੍ਰੀ ਦਾ ਸੁਵਿਚਾਰਤ ਅਤੇ ਬੁੱਧੀਮਤਾ ਪੂਰਣ ਚੋਣ ਉਸ ਵਿਚ ਸਵਸਥ ਪੜ੍ਹਾਈ ਦੀ ਰੁਚੀ ਜਾਗ੍ਰਿਤ ਕਰੇਗਾ ਜੋ ਨਾਲੋਂ ਨਾਲ ਸਿੱਖਿਆ-ਦਾਇਕ ਅਤੇ ਆਕਰਸ਼ਕ ਹੋਵੇਗਾ ।[2]

ਬੱਚੇ ਦੇ ਸਰੀਰਕ, ਜੈਵਿਕ, ਮਾਨਸਿਕ ਅਤੇ ਮਨੋਵਿਗਿਆਨਕ ਸਾਧਨਾਂ ਦੀ ਪੂਰਣਤਾ ਵਿਚ ਸ੍ਰੀ ਮਾਂ ਦੇ ਉਦੇਸ਼ ਵਾਸਤਵ ਵਿਚ ਇਕ ਨਵੀਂ ਜਾਤੀ, ਅਤੀ ਮਾਨਵ ਦੀ ਜਾਤੀ ਦਾ ਨਿਰਮਾਣ ਸੀ :

> ਆਕਾਰ ਦੀਆਂ ਸੀਮਾਵਾਂ ਤੋਂ ਪਰੇ ਇਕ ਨਵੀਂ ਸ਼ਕਤੀ ਦਾ ਸੰਚਾਰ ਕੀਤਾ ਜਾ ਸਕਦਾ ਹੈ । ਚੇਤਨਾ ਦੀ ਉਹ ਸ਼ਕਤੀ ਜਿਹੜੀ ਅਜੇ ਪ੍ਰਗਟ ਨਹੀਂ ਹੋਈ ਸੀ ਅਤੇ ਜੋ ਪ੍ਰਗਟ ਹੋ ਕੇ ਵਸਤੂਆਂ ਦੀ ਗਤੀ ਬਦਲ ਦੇਵੇਗੀ ਅਤੇ ਇਕ ਨਵੀਂ ਦੁਨੀਆਂ ਨੂੰ ਜਨਮ ਦੇਵੇਗੀ ।[3]

ਸ੍ਰੀ ਮਾਂ ਮਾਨਵਤਾ ਦੀਆਂ ਸ਼ੁੱਧ ਅਭਿਲਾਸ਼ਾਵਾਂ ਦੀ ਹਰ ਪਲ ਇਸ ਉੱਚਤਰ ਚੇਤਨਾ ਦੇ ਅਵਤਰਨ ਦੀ ਇੰਤਜ਼ਾਰ ਕਰ ਰਹੀ ਸੀ ਜਿਸ ਦੀ ਅੰਤਿਮ ਪੂਰਤੀ ਅਤੀ ਮਾਨਵੀ ਸਿੱਖਿਆ 'ਚ ਹੋਵੇਗੀ :

> ਇਸ ਨਾਲ ਸਿਰਫ਼ ਇਹੀ ਵਿਸ਼ਵਾਸ ਨਹੀਂ ਹੋਵੇਗਾ ਕਿ ਮਾਨਵ ਪ੍ਰਕਿਰਤੀ ਦੀ ਇਕ ਸੰਰਚਨਾ ਬਾਅਦ ਵਿਚ ਵਿਕਸਿਤ ਹੋਵੇਗੀ ਇਸ ਵਿਚ ਮੌਜੂਦ ਕਾਰਜ ਸ਼ਕਤੀਆਂ ਵਿਚ ਵਰਧਮਾਨ ਵਾਧਾ ਹੋਵੇਗਾ ਸਗੋਂ ਖੁਦ ਪ੍ਰਕਿਰਤੀ ਦਾ ਹੀ ਰੂਪਾਂਤਰਣ ਹੋ ਜਾਏਗਾ ਪਰ ਪੂਰੀ ਤਰ੍ਹਾਂ ਇਸ ਦੀ ਹੋਂਦ ਦਾ ਰੂਪਾਂਤਰਣ ਆਦਮੀ ਉਪਰ ਅਤੇ ਪਰੇ ਅਤੀ ਮਾਨਵ ਵੱਲ ਇਕ ਨਵੀਂ ਜਾਤੀ ਦਾ ਉਦੈ ਹੋਵੇਗਾ ਜੋ ਅੰਤ ਵਿਚ ਪ੍ਰਿਥਵੀ ਤੇ ਈਸ਼ਵਰੀ ਜ਼ਾਤੀ ਦੇ ਪੈਦਾ ਹੋਣ ਦਾ ਮਾਰਗ-ਦਰਸ਼ਨ ਕਰੇਗਾ ।[4]

1. ਉਹੀ, ਪੰਨਾ 38
2. ਉਹੀ, ਪੰਨਾ 41
3. ਉਹੀ, ਪੰਨਾ 60
4. ਆਨ ਐਜੂਕੇਸ਼ਨ, 1952. ਪੰਨਾ 62

## 27

# ਵਿਸ਼ਵ ਵਿਦਿਆਲਾ ਕੇਂਦਰ

24 ਅਪ੍ਰੈਲ 1951 ਨੂੰ ਸ੍ਰੀ ਮਾਂ ਨੇ ਆਸ਼ਰਮ ਵਿਚ ਸ੍ਰੀ ਅਰਵਿੰਦ ਸਮ੍ਰਿਤੀ ਸੰਮੇਲਨ ਬੁਲਾਇਆ। ਭਾਰਤ ਵਿਚ ਵੱਖ ਵੱਖ ਹਿੱਸਿਆਂ ਤੋਂ ਵਿਸ਼ੇਸ਼ ਨੇਤਾ ਅਤੇ ਬੁੱਧੀਜੀਵੀ ਪਾਂਡੀਚਰੀ ਵਿਚ ਇਕੱਠੇ ਹੋਏ ਅਤੇ ਉਨ੍ਹਾਂ ਨੇ ਭਵਿੱਖ ਦੇ ਬਾਰੇ ਚਿੰਤਾਜਨਕ ਵਿਚਾਰ ਪ੍ਰਗਟ ਕੀਤੇ। ਆਪਣੇ ਸੰਖੇਪ ਉਦਘਾਟਨ ਸੰਦੇਸ਼ 'ਚ ਸ੍ਰੀ ਮਾਂ ਨੇ ਕਿਹਾ :

> ਸ੍ਰੀ ਅਰਵਿੰਦ ਸਾਡੇ ਵਿਚ ਉਪਸਥਿਤ ਹਨ ਅਤੇ ਆਪਣੇ ਰਚਨਾਤਮਕ ਬੁੱਧੀ ਦੀ ਸਭ ਸ਼ਕਤੀਆਂ ਸਮੇਤ ਉਨ੍ਹਾਂ ਨੇ ਵਿਸ਼ਵ-ਵਿਦਿਆਲਾ ਕੇਂਦਰ ਦੇ ਨਿਰਮਾਣ ਦੀ ਮੁੱਖ ਭੂਮਿਕਾ ਨਿਭਾਈ ਹੈ। ਕਈ ਸਾਲਾਂ ਤੋਂ ਉਹ ਇਸ ਨੂੰ ਅੱਜ ਦੇ ਵਰਗ ਨੂੰ ਪ੍ਰਿਥਵੀ ਤੇ ਨਵੇਂ ਪ੍ਰਕਾਸ਼ ਸ਼ਕਤੀ ਅਤੇ ਜੀਵਨ ਪ੍ਰਗਟ ਕਰਨ ਵਾਲੀ ਇਕ ਜਾਤੀ ਵਿਚ ਰੂਪਾਂਤਰਤ ਕਰਨ ਵਾਲੇ ਅਤੀ ਮਾਨਵੀ ਪ੍ਰਕਾਸ਼ ਨੂੰ ਪ੍ਰਾਪਤ ਕਰਨ ਲਈ ਭਾਵੀ ਮਾਨਵਤਾ ਨੂੰ ਤਿਆਰ ਕਰਨ ਦਾ ਇਕ ਸ੍ਰੇਸ਼ਟ ਸਾਧਨ ਮੰਨਦੇ ਹਨ।[1]

ਇਕ ਨਵੇਂ ਵਿਸ਼ਵ ਵਿਦਿਆਲਾ ਕੇਂਦਰ ਦੀ ਸਥਾਪਨਾ ਦਾ ਫ਼ੈਸਲਾ ਲੈ ਲਿਆ ਗਿਆ ਸੀ ਜਿਸ ਤਰ੍ਹਾਂ ਸ੍ਰੀ ਅਰਵਿੰਦ ਨੇ ਸ੍ਰੀ ਮਾਂ ਨਾਲ ਗੱਲਾਂ ਕਰਦੇ ਹੋਏ ਆਪ ਵੀ ਵਿਚਾਰ ਦੀ ਹਾਮੀ ਭਰੀ ਸੀ। ਇਹ ਵਿਸ਼ਵ-ਵਿਦਿਆਲਾ ਆਸ਼ਰਮ ਸਕੂਲ ਦਾ ਇਕ ਸੁਭਾਵਿਕ ਵਿਸਥਾਰ ਸੀ। ਆਰੰਭ ਵਿਚ ਸ੍ਰੀ ਅਰਵਿੰਦ ਵਿਸ਼ਵ ਵਿਦਿਆਲੇ ਦਾ ਇਹ ਵਿਚਾਰ ਬਾਹਰੀ ਜਗਤ ਨੂੰ ਉਤਸ਼ਾਹਿਤ ਨਾ ਕਰ ਸਕਿਆ। ਫਿਰ ਵੀ ਸ੍ਰੀ ਮਾਂ ਨੇ ਬਿਨਾਂ ਕਿਸੇ ਝਿਜਕ ਦੇ ਆਪਣੇ ਸਾਰੇ ਗਹਿਣੇ ਨੀਲਾਮ ਕਰ ਦਿੱਤੇ ਅਤੇ ਇਸ ਤਰ੍ਹਾਂ ਸੰਸਥਾ ਲਈ ਧਨ ਇਕੱਠਾ ਕੀਤਾ ਗਿਆ। ਅੰਤਰ-ਰਾਸ਼ਟਰੀ ਵਿਸ਼ਵ-ਵਿਦਿਆਲਾ ਕੇਂਦਰ, ਸਕੂਲ ਵਿਭਾਗ ਦਾ ਉਦਘਾਟਨ 6 ਜਨਵਰੀ 1952 ਨੂੰ ਹੋਇਆ। ਇਸ ਕੇਂਦਰ ਨੂੰ ਵੇਖਣ ਲਈ ਸਭ ਤੋਂ ਪਹਿਲਾਂ ਆਉਣ ਵਾਲਿਆਂ 'ਚ ਮਹੱਤਵਪੂਰਨ

1. ਸ੍ਰੀ ਅਰਵਿੰਦੋ, ਏ ਬਾਇਗ੍ਰਾਫੀ ਐਂਡ ਏ ਹਿਸਟਰੀ, ਪੰਨਾ 1379 ਤੋਂ ਲਿਆ ਗਿਆ।

ਵਿਅਕਤੀ ਸਨ ਕੇ. ਐਮ. ਮੁਨਸ਼ੀ ਜਿਹੜੇ ਬੜੋਦਾ ਵਿਚ ਸ੍ਰੀ ਅਰਵਿੰਦ ਦੇ ਸ਼ਿਸ਼ ਰਹਿ ਚੁੱਕੇ ਸਨ। ਸ੍ਰੀ ਮਾਂ ਨੇ ਉਨ੍ਹਾਂ ਨੂੰ ਕਿਹਾ, "ਮੈਂ ਇਸ ਦਾ ਨਿਰਮਾਣ ਹੌਲੀ ਹੌਲੀ ਪਰ ਮਜ਼ਬੂਤ ਕਰ ਰਹੀ ਹਾਂ" ਜਿਵੇਂ ਕਿ ਉਨ੍ਹਾਂ ਨੇ ਬਾਅਦ ਵਿਚ ਸੁਰਿੰਦਰ ਨਾਥ ਜੌਹਰ ਨੂੰ ਵੀ ਲਿਖਿਆ ਸੀ ਕਿ ਉਨ੍ਹਾਂ ਦਾ ਅਨੁਮਾਨ ਹੈ ਕਿ ਵਿਸ਼ਵ ਵਿਦਿਆਲਾ ਕੇਂਦਰ ਦੇ ਮਜਬੂਤੀ ਨਾਲ ਸਥਾਪਿਤ ਹੋਣ ਲਈ ਇਕ ਲੰਮੇ ਸਮੇਂ ਦੀ ਲੋੜ ਹੋਵੇਗੀ :

> ਪੰਜਾਹ ਸਾਲ ਵੀ ਲਗ ਸਕਦੇ ਹਨ ਜਾਂ ਸੌ ਸਾਲ ਵੀ। ਹੋ ਸਕਦਾ ਹੈ ਤਦ ਤਕ ਮੈਂ ਵੀ ਨਾ ਰਹਾਂ। ਪਰ ਮੈਂ ਰਹਾਂ ਜਾਂ ਨਾ ਮੇਰੇ ਬੱਚੇ ਮੇਰੇ ਕੰਮ ਨੂੰ ਅੱਗੇ ਵਧਾਉਂਦੇ ਰਹਿਣਗੇ।[1]

ਅਤੇ ਗੀਤਾ ਦਾ ਇਹ ਕਰਮ-ਸੰਨਿਆਸ ਜੋਗ ਸਾਡੇ ਵੇਖਦੇ ਵੇਖਦੇ ਸੱਚ ਸਿੱਧ ਹੋ ਗਿਆ, ਕੋਈ ਹੈਰਾਨੀ ਨਹੀਂ ਕਿ ਕੇ. ਐਮ. ਮੁਨਸ਼ੀ ਨੇ ਸ੍ਰੀ ਮਾਂ ਦੀ ਪ੍ਰਸੰਸਾ ਅਤੇ ਸ਼ਰਧਾ 'ਚ ਲਿਖਿਆ ਹੈ :

> ਟੈਨਿਸ ਖੇਡਣ ਵਾਲੀ ਅਤੇ ਰੇਸ਼ਮੀ ਕਪੜੇ ਪਾਉਣ ਵਾਲੀ ਇਕ ਪੰਝਤਰ ਵਰ੍ਹਿਆਂ ਦੀ ਔਰਤ ਮਾਰਚ-ਪਾਸਟ ਕਰਦੇ ਆਸ਼ਰਮ ਵਾਸੀਆਂ ਦਾ ਸੁਆਗਤ ਕਰਦੇ ਹੋਏ... (ਅੱਖਾਂ 'ਚ ਵੇਖਣ ਤੇ) ਕਿਸੇ ਰਵੇ ਵਾਂਗ ਪਾਰਦਰਸ਼ੀ।[2]

ਸ੍ਰੀ ਮਾਂ ਨੇ ਉਨ੍ਹਾ ਨੂੰ ਸਪੱਸ਼ਟ ਸ਼ਬਦਾਂ 'ਚ ਕਿਹਾ ਸੀ ਕਿ "ਭਾਰਤ ਨੂੰ ਸੰਸਾਰ ਦੀ ਅਧਿਆਤਮਕ ਅਗਵਾਈ ਕਰਨੀ ਚਾਹੀਦੀ ਹੈ, ਜੇਕਰ ਨਾ ਕੀਤੀ ਤਾਂ ਇਸ ਦਾ ਵਿਨਾਸ਼ ਹੋ ਜਾਵੇਗਾ ਅਤੇ ਇਸ ਦੇ ਨਾਲ ਹੀ ਸਾਰੇ ਵਿਸ਼ਵ ਦਾ ਵੀ।" ਉਹ ਹਮੇਸ਼ਾਂ ਮੰਨਦੇ ਰਹੇ ਕਿ ਭਾਰਤ ਵਿਸ਼ਵ ਦਾ ਅਧਿਆਤਮਕ ਗੁਰੂ ਹੈ। ਕੁਝ ਹੀ ਸਮੇਂ ਬਾਅਦ ਉਨ੍ਹਾਂ ਨੇ ਉਸ ਵੇਲੇ ਦੇ ਰਾਸ਼ਟਰਪਤੀ ਸ੍ਰੀ ਰਾਜਿੰਦਰ ਪ੍ਰਸ਼ਾਦ ਨੂੰ ਕਿਹਾ ਸੀ : ਭਾਰਤ ਨੂੰ ਆਪਣੇ ਆਦਰਸ਼ ਦੀ ਉੱਚਾਈ ਤਕ ਉਠਣਾ ਚਾਹੀਦਾ ਹੈ ਅਤੇ ਸੰਸਾਰ ਵਿਚ ਸੱਚ ਦਾ ਐਲਾਨ ਕਰਨਾ ਚਾਹੀਦਾ ਹੈ।"

ਅੰਤਰ ਰਾਸ਼ਟਰੀ ਵਿਸ਼ਵ ਵਿਦਿਆਲਾ ਕੇਂਦਰ (ਜਿਸ ਨੂੰ ਬਾਅਦ ਵਿਚ ਸਿਖਿਆ ਕੇਂਦਰ ਕਿਹਾ ਜਾਣ ਲੱਗਿਆ) ਨੇ ਕਾਫ਼ੀ ਤੇਜ਼ੀ ਨਾਲ ਉੱਨਤੀ ਕੀਤੀ। 24 ਅਪ੍ਰੈਲ 1952 ਨੂੰ ਲਾਇਬ੍ਰੇਰੀ ਅਤੇ ਸੰਗੀਤ-ਨ੍ਰਿਤ ਵਿਭਾਗ ਖੁਲ੍ਹੇ। ਵਿਸ਼ਵ ਵਿਦਿਆਲਾ ਅਤੇ ਉਥੋਂ ਦੇ ਵਿਦਿਆਰਥੀਆਂ ਦੇ ਬਾਰੇ ਸ੍ਰੀ ਮਾਂ ਨੇ ਲਿਖਿਆ ਹੈ : ਜੋ ਅੱਜ ਇਸ ਈਸ਼ਵਰੀ ਕਾਰਜ ਵਿਚ ਸਹਿਯੋਗ ਦੇ ਰਹੇ ਹਨ ਉਨ੍ਹਾਂ ਨੂੰ ਇਸ ਗੱਲ ਦੀ ਖੁਸ਼ੀ ਅਤੇ ਮਾਣ ਹੋਵੇਗਾ ਕਿ ਇਕ ਅਸਾਧਾਰਣ ਪ੍ਰਾਪਤੀ ਵਿਚ ਉਨ੍ਹਾਂ ਦਾ ਵੀ ਭਾਗ ਹੈ। ਇਹ ਕ੍ਰਾਂਤੀ ਦਾ ਐਲਾਨ ਕਰਨ ਲਈ ਅੱਖਾਂ ਬੰਦ ਕਰਕੇ ਅਤੀਤ ਦਾ ਖੰਡਨ ਨਹੀਂ ਕੀਤਾ ਗਿਆ

---

1. ਸ੍ਰੀ ਅਰਬਿੰਦੋ, ਏ ਬਾਇਗ੍ਰਾਫੀ ਐਂਡ ਏ ਹਿਸਟਰੀ, ਪੰਨਾ 1382-83 ਤੋਂ ਲਿਆ ਗਿਆ
2. ਮਦਰ ਇੰਡੀਆ, ਜੂਨ 1975, ਪੰਨਾ 484।

ਸਗੋਂ ਚੇਤਨਾ ਦੀਆਂ ਮਹੱਤਵਪੂਰਨ ਸ਼ਕਤੀਆਂ ਦੇ ਅਵਤਰਣ ਅਤੇ ਮਨੁੱਖ ਦੀ ਸਮਰਥਾ ਦੀਆਂ ਸੀਮਾਵਾਂ ਦਾ ਵਿਸਥਾਰ ਕਰਕੇ ਕੁਝ ਨਵੇਂ ਦਾ ਨਿਰਮਾਣ ਕੀਤਾ ਗਿਆ ਹੈ। ਸ੍ਰੀ ਕੇ. ਆਰ. ਸ੍ਰੀਨਿਵਾਸ ਅਯੰਗਾਰ ਦੇ ਸ਼ਬਦਾਂ 'ਚ :

> ਸਿੱਖਿਆ ਕੇਂਦਰ ਦਾ ਵਿਹਾਰਕ ਆਧਾਰ ਇਹ ਦ੍ਰਿੜ੍ਹ ਵਿਸ਼ਵਾਸ ਹੈ ਕਿ ਮਨੁੱਖ ਵਿਚ ਵੱਧਦੀ ਹੋਈ ਪਰਾਏਪਨ ਅਤੇ ਅਮਾਨਵੀਕਰਣ ਦੀ ਪ੍ਰਵਿਰਤੀ ਦੀ ਵਰਤਮਾਨ ਗਤੀ ਦਾ ਪ੍ਰਤਿ ਉਤਰ ਸਭਿਅਤਾ ਅਤੇ ਸੰਸਕ੍ਰਿਤੀ ਅਤੇ ਵਿਗਿਆਨ ਜਾਂ ਉਦਯੋਗੀਕਰਣ ਦੀਆਂ ਸਾਰੀਆਂ ਪ੍ਰਾਪਤੀਆਂ ਨੂੰ ਤਿਆਗ ਕੇ ਆਦਿਮ ਯੁੱਗ 'ਚ ਵਾਪਸੀ ਨਹੀਂ ਹੈ ਸਗੋਂ ਸਾਰੀਆਂ ਪ੍ਰੇਰਣਾਵਾਂ, ਵਿਚਾਰਾਂ ਅਤੇ ਆਤਮਾ ਦੀਆਂ ਗਤੀਵਿਧੀਆਂ ਨੂੰ ਕੇਂਦਰਤ ਕਰਨਾ ਹੈ। ਆਤਮਾ ਵਿਚ ਪਹਿਲਾਂ ਪ੍ਰਕਿਰਤੀ ਦਾ ਵਾਸਤਵਿਕ ਜਾਗਰਣ ਹੋਵੇ ਤੇ ਸਾਰੀ ਮਾਨਵਤਾ, ਪ੍ਰਕਿਰਤੀ ਅਤੇ ਖੁਦ ਬ੍ਰਹਿਮੰਡ ਨਾਲ ਸਾਂਝ ਪ੍ਰਾਪਤ ਕਰਨ ਦਾ ਯਤਨ ਕੀਤਾ ਜਾਵੇ। ...ਗਿਆਨ ਦੀ ਕੁੰਜੀ ਅੰਦਰ ਦੀ ਹੁੰਦੀ ਹੈ ਕਿਉਂਕਿ ਅੰਦਰਲੀ ਜਾਗ੍ਰਿਤ ਆਤਮਾ ਹੀ ਵੇਖਦੀ ਹੈ, ਅੰਕਿਤ ਕਰਦੀ ਹੈ, ਉਨ੍ਹਾਂ ਵਿਚੋਂ ਛਾਂਟਦੀ ਹੈ, ਕੁਝ ਕੁ ਨੂੰ ਵੱਖ ਕਰਕੇ ਦਿੰਦੀ ਹੈ, ਕੁਝ ਕੁ ਨੂੰ ਮਿਲਾਉਂਦੀ ਹੈ, ਉਸ ਦਾ ਸਰੂਪ ਬਦ-ਲਦੀ ਹੈ ਅਤੇ ਤੱਥਾਂ ਅਤੇ ਸੂਚਨਾਵਾਂ ਨੂੰ ਗਿਆਨ ਵਿਚ ਬਦਲਦੀ ਹੈ, ਗਿਆਨ ਨੂੰ ਬੁੱਧੀ 'ਚ ਅਤੇ ਬੁੱਧੀ ਨੂੰ ਸਹੀ ਅਭਿਲਾਸ਼ਾਵਾਂ ਅਤੇ ਕਿਰਿਆਵਾਂ ਨੂੰ ਪ੍ਰੇਰਕ ਸ਼ਕਤੀ ਵਿਚ। ਚਿੰਗਾਰੀ ਵਾਸਤਵ ਵਿਚ ਅੰਦਰ ਹੀ ਹੈ ਭਾਵੇਂ ਕਿ ਅਕਸਰ ਉਹ ਅਹੰਵਾਦੀ ਦੀ ਸੰਘਣੀ ਧੁੰਦ ਨਾਲ ਧੁੰਦਲੀ ਪੈ ਜਾਂਦੀ ਹੈ। ਸਿੱਖਿਆ ਦਾ ਵਾਸਤਵਿਕ ਉਦੇਸ਼ ਵਾਤਾਵਰਣ ਤਿਆਰ ਕਰਨਾ ਹੈ, ਦੋਸਤਾਨਾ ਸਹਾਇਤਾ ਅਤੇ ਮਾਰਗ-ਦਰਸ਼ਨ ਕਰਨਾ ਅਤੇ ਆਸਰਾ ਦੇਣਾ ਹੈ ਜਿਸ ਨਾਲ ਉਸ ਚਿੰਗਾਰੀ ਨੂੰ ਬਾਹਰ ਨਿਕਲਣ ਦਾ ਮਾਰਗ ਮਿਲ ਸਕੇ ਅਤੇ ਨਿਰੰਤਰ ਤੀਬਰਤਾ ਅਤੇ ਵਿਆਪਕਤਾ ਵਾਲੀ ਚੇਤਨਾ ਦੀ ਜਵਾਲਾ ਦੇ ਰੂਪ ਵਿਚ ਦਮਕ ਸਕੇ।[1]

ਇਸ ਲਈ ਉਸੇ ਦ੍ਰਿੜ੍ਹ ਨਿਸ਼ਚੇ ਦੀ ਆਵੱਸ਼ਕਤਾ ਹੈ ਜੋ ਯੁੱਧ ਵਿਚ ਭਾਗ ਲੈ ਰਹੇ ਇਕ ਸਿਪਾਹੀ 'ਚ ਹੁੰਦਾ ਹੈ। ਉਦਘਾਟਨ ਦੇ ਦਿਨ ਵਿਸ਼ਵ-ਵਿਦਿਆਲਾ ਕੇਂਦਰ ਦੇ ਵਿਦਿਆਰਥੀ ਦੀ ਸ੍ਰੀ ਮਾਂ ਨੇ ਇਕ ਉਪਯੁਕਤ ਪ੍ਰਾਰਥਨਾ ਦਿੱਤੀ :

> ਹੇ ਈਸ਼ਵਰ ! ਸਾਨੂੰ ਉਹ ਨਾ ਇਕ ਯੋਧਾ ਬਣਾ ਜੋ ਬਣਨ ਦੀ ਸਾਡੀ ਅਭਿਲਾਸ਼ਾ ਹੈ। ਅਸੀਂ ਬਣੇ ਰਹਿਣ ਵਾਲੀ ਇੱਛਾ ਰੱਖਣ ਵਾਲੇ ਅਤੀਤ ਦੇ ਵਿਰੁੱਧ ਭਵਿੱਖ 'ਚ ਜਨਮ ਲੈਣ ਵਾਲੇ ਮਹਾਂ ਯੁੱਧ ਨੂੰ ਸਫ਼ਲਤਾ ਪੂਰਵਕ ਲੜ ਸਕੀਏ ਤਾਂ ਜੋ ਨਵੀਆਂ ਵਸਤੂਆਂ ਉਤਪੰਨ ਹੋਣ ਅਤੇ ਅਸੀਂ ਉਨ੍ਹਾਂ

---

1. ਸ੍ਰੀ ਅਰਬਿੰਦੋ : ਏ ਬਾਇਗ੍ਰਾਫੀ ਐਂਡ ਏ ਹਿਸਟਰੀ, ਪੰਨਾ 1383-84

ਦਾ ਸਵਾਗਤ ਕਰਨ ਲਈ ਤਿਆਰ ਰਹੀਏ ।

ਸ੍ਰੀ ਮਾਂ ਨੇ ਵਿਸ਼ਵ ਵਿਦਿਆਲਾ ਕੇਂਦਰ ਦੇ ਬੁਲਿਟਨ ਲਈ ਇਕ ਲੇਖਮਾਲਾ ਵੀ ਲਿਖੀ । ਉਨ੍ਹਾਂ ਨੇ ਵੇਖਿਆ ਕਿ ਲੋਕ ਬੜੀਆਂ ਆਸ਼ਾਵਾਂ ਲੈ ਕੇ ਇਕੱਠੇ ਹੁੰਦੇ ਹਨ ਅਤੇ ਜਲਦੀ ਹੀ ਆਪਣੇ ਆਪ ਨੂੰ ਖੋਹਿਆ ਖੋਹਿਆ ਅਨੁਭਵ ਕਰਨ ਲਗਦੇ ਹਨ । ਜੇਕਰ ਕੋਈ ਵਿਅਕਤੀ ਚਿਤ ਨੂੰ ਸਾਹਮਣੇ ਰਖਣਾ ਸਿਖ ਲਵੇ ਤਾਂ ਇਹੋ ਜਿਹੇ ਮੋਹ-ਭੰਗਾਂ ਤੋਂ ਬਚ ਕੇ ਵਿਕਾਸ ਦੇ ਰਸਤੇ ਤੇ ਬਣਿਆ ਰਹਿ ਸਕਦਾ ਹੈ । ਬਚਪਨ ਤੋਂ ਹੀ ਵਿਅਕਤੀ ਨੂੰ ਚਾਰ ਤਰ੍ਹਾਂ ਦੇ ਸੰਜਮਾਂ ਨੂੰ ਵਿਕਸਿਤ ਕਰਨਾ ਚਾਹੀਦਾ ਹੈ — ਸਰੀਰਕ, ਜੈਵਿਕ, ਮਾਨਸਿਕ ਅਤੇ ਭਾਵਨਾਤਮਕ ਸੰਜਮ । ਉਸ ਨੂੰ ਆਤਮਪੂਰਣਤਾ ਦੇ ਆਪਣੇ ਉੱਦੇਸ਼ ਤੋਂ ਲਾਂਭੇ ਨਹੀਂ ਹੋਣਾ ਚਾਹੀਦਾ ਅਤੇ ਲੋਕਾਂ ਅਤੇ ਪਰਿਸਥਿਤੀਆਂ ਤੇ ਝਗੜਿਆਂ ਨੂੰ ਬੰਦ ਕਰ ਦੇਣਾ ਚਾਹੀਦਾ ਹੈ :

> ਕਦੇ ਕਿਸੇ ਦੇ ਵਿਹਾਰ ਨੂੰ ਲੈ ਕੇ ਸ਼ਿਕਾਇਤ ਨਾ ਕਰੋ, ਜਦ ਤਕ ਕਿ ਤੁਹਾਡੇ 'ਚ ਉਸ ਦੇ ਉਸ ਸੁਭਾਅ ਨੂੰ ਬਦਲਣ ਦੀ ਸ਼ਕਤੀ ਨਹੀਂ ਹੈ' ਜਿਸ ਕਰਕੇ ਉਹ ਇਸ ਤਰ੍ਹਾਂ ਦਾ ਵਿਹਾਰ ਕਰ ਰਿਹਾ ਹੈ ਅਤੇ ਜੇਕਰ ਤੁਹਾਡੇ ਵਿਚ ਸ਼ਕਤੀ ਹੈ ਤਾਂ ਬਜਾਇ ਸ਼ਿਕਾਇਤ ਕਰਨ ਦੇ ਉਸ ਨੂੰ ਬਦਲੋ ।
>
> ਜੋ ਵੀ ਤੁਸੀਂ ਕਰਦੇ ਹੋ ਉਸ ਦੇ ਉਦੇਸ਼ ਨੂੰ ਕਦੇ ਨਾ ਭੁਲੋ । ਮਹਾਨ ਖੋਜ ਦੇ ਇਸ ਕੰਮ ਵਿਚ ਕੁਝ ਵੀ ਛੋਟਾ ਜਾਂ ਵੱਡਾ ਨਹੀਂ ਹੈ । ਸਭ ਚੀਜ਼ਾਂ ਬਰਾਬਰ ਰੂਪ 'ਚ ਮਹੱਤਵਪੂਰਨ ਹਨ ਅਤੇ ਇਸ ਦੀ ਸਫ਼ਲਤਾ ਨੂੰ ਦੂਰ ਜਾਂ ਨੇੜੇ ਕਰ ਸਕਦੀਆਂ ਹਨ ।[1]

ਇਸ ਪ੍ਰਕਾਰ ਸ੍ਰੀ ਮਾਂ ਆਪਣੇ ਪ੍ਰੋਗਰਾਮ ਅਨੁਸਾਰ ਕੰਮ ਕਰਦੇ ਰਹੇ ਅਤੇ ਇਸ ਵਿਚ ਨਵੇਂ ਜੀਵਨ ਦੀਆਂ ਵੱਧਦੀਆਂ ਹੋਈਆਂ ਆਸ਼ਾਵਾਂ ਨੂੰ ਪ੍ਰੇਰਿਤ ਕਰਦੇ ਰਹੇ । ਉਹ ਆਸ਼ਰਮ ਦੇ ਬੱਚਿਆਂ ਨਾਲ ਲਗਾਤਾਰ ਮਿਲਦੇ ਰਹੇ ਅਤੇ ਉਨ੍ਹਾਂ ਨੂੰ ਸਮਝਾਉਂਦੇ ਰਹੇ । ਜਦ ਵੀ ਉਹ ਕੁਝ ਕਹਿੰਦੇ, ਇਹ ਸੁਣਨ ਵਾਲੇ ਲਈ ਇਕ ਵਿਰਲਾ ਹੀ ਅਨੁਭਵ ਹੁੰਦਾ ਹੈ :

> ਇੰਜ ਲਗਦਾ ਸੀ ਕਿ ਉਹ ਕੇਵਲ ਚੀਜ਼ਾਂ ਦੇ ਬਾਰੇ ਦੱਸ ਹੀ ਨਹੀਂ ਰਹੇ ਸਗੋਂ ਉਨ੍ਹਾਂ ਦੇ ਵਿਵਰਣ ਦਾ ਹਰ ਇਕ ਭਾਗ ਉਨ੍ਹਾਂ ਦੁਆਰਾ ਜਿਉਇਆ ਹੋਇਆ ਸੀ ਜਾਂ ਸਾਡੇ ਵਿਚ ਉਨ੍ਹਾਂ ਦੁਆਰਾ ਉਨ੍ਹਾਂ ਨੂੰ ਲਿਆਉਣ ਦਾ ਯਤਨ ਕੀਤਾ ਜਾ ਰਿਹਾ ਸੀ ।[2]

ਇਸ ਦਾ ਕਾਰਨ ਇਹ ਸੀ ਕਿ ਉਨ੍ਹਾਂ ਦਾ ਹਰ ਇਕ ਪਲ ਉਚੇਰੀ ਦਸ਼ਾ ਵਲ ਸੰਕੇਤ ਕਰਦਾ ਸੀ । ਉਨ੍ਹਾਂ ਲਈ ਪੂਰਾ ਜੀਵਨ ਜੋਗ ਸੀ, ਸਮਰਪਣ ਸੀ । ਇਕ ਵਾਰ ਉਨ੍ਹਾਂ ਨੇ ਹੁਤਾ ਨੂੰ ਲਿਖਿਆ ਸੀ :

---

1. ਏ ਸਕੀਮ ਆਫ਼ ਐਜੂਕੇਸ਼ਨ, 1952, ਪੰਨਾ 104
2. ਮਦਰ ਇੰਡੀਆ, ਜੂਨ 1975, ਪੰਨਾ 484

ਮੈਂ ਕਦੇ ਧਿਆਨ ਲਈ ਨਹੀਂ ਬੈਠਦੀ, ਮੇਰੇ ਕੋਲ ਇਸ ਲਈ ਨਾ ਤਾਂ ਸਮਾਂ ਹੈ ਅਤੇ ਨਾ ਇਸ ਦੀ ਲੋੜ। ਕਿਉਂਕਿ ਧਿਆਨ ਦੁਆਰਾ ਈਸ਼ਵਰਤਾ ਪ੍ਰਾਪਤ ਨਹੀਂ ਕੀਤੀ ਜਾ ਸਕਦੀ। ਇਸ ਨੂੰ ਸਮਰਪਣ ਦੁਆਰਾ ਪ੍ਰਾਪਤ ਕੀਤਾ ਜਾ ਸਕਦਾ ਹੈ — ਜੀਵਨ ਦੀਆਂ ਉਨ੍ਹਾਂ ਸਾਰੀਆਂ ਗਤੀਵਿਧੀਆਂ ਦੁਆਰਾ ਜਿਨ੍ਹਾਂ ਦੁਆਰਾ ਸਮਰਪਣ ਕੀਤਾ ਜਾ ਸਕਦਾ ਹੈ।[1]

1. ਵਾਈਟ ਰੋਜਜ਼, 1973, ਪੰਨਾ 176

# 28

# ਭਵਿੱਖ ਦੀ ਕਲਪਨਾ

ਵਿਸ਼ਵ ਵਿਦਿਆਲਾ ਕੇਂਦਰ ਯੋਗ ਦੀ ਤਰ੍ਹਾਂ ਸੀ। ਫਰਵਰੀ 1953 ਵਿਚ ਉਥੇ 'ਕ੍ਰਮਵਿਕਾਸ' ਪ੍ਰਦਰਸ਼ਨੀ ਲੱਗੀ ਜਿਸ ਵਿਚ ਆਸ਼ਰਮ ਦੇ ਬੱਚਿਆਂ ਨੇ ਚਿੱਤਰ ਪ੍ਰਦਰਸ਼ਿਤ ਕੀਤੇ। ਉਸੇ ਸਾਲ ਨਵੰਬਰ ਵਿਚ ਯੋਗ ਵਿਚ ਫੁੱਲਾਂ ਦਾ ਸਥਾਨ ਨਿਸ਼ਚਿਤ ਕਰਨ ਲਈ ਇਕ ਨੁਮਾਇਸ਼ ਲੱਗੀ। ਸ੍ਰੀ ਮਾਂ ਖ਼ੁਦ ਵੀ ਇਕ ਚੰਗੇ ਚਿੱਤਰਕਾਰ ਸਨ ਅਤੇ ਉਨ੍ਹਾਂ ਨੇ ਜਾਪਾਨ ਵਿਚ ਇਕੇਬਾਨਾ ਨਾਮ ਦੀ ਫੁੱਲਾਂ ਨੂੰ ਸਜਾਉਣ ਦੀ ਕਲਾ ਵੀ ਸਿਖੀ ਸੀ। ਸਿੱਖਿਆ ਦੇ ਆਸ਼ਰਮ ਆਦਰਸ਼ ਅਤੇ ਖੇਡ ਆਦਿ ਕਲਾ ਸੰਬੰਧੀ ਗਤੀ-ਵਿਧੀਆਂ ਤੋਂ ਖਿੱਚੇ ਹੋਏ ਵਿਸ਼ਵ ਵਿਦਿਆਲਾ ਕੇਂਦਰ ਵਿਚ ਆਉਣ ਵਾਲਿਆਂ ਦਾ ਤਾਂ ਚਾਅ ਵੱਧ ਗਿਆ ਸੀ। ਜਵਾਹਰ ਲਾਲ ਨਹਿਰੂ ਇਸ ਕੇਂਦਰ ਤੋਂ ਬੜੇ ਪ੍ਰਭਾਵਿਤ ਹੋਏ ਸਨ ਅਤੇ ਉਨ੍ਹਾਂ ਨੂੰ ਇਸ ਗੱਲ ਦਾ ਬੜਾ ਦੁੱਖ ਸੀ ਕਿ ਭਾਰਤ ਦੇ ਸਾਰੇ ਸਕੂਲਾਂ 'ਚ ਇਸ ਪ੍ਰਣਾਲੀ ਨੂੰ ਲਾਗੂ ਕੀਤਾ ਜਾਣਾ ਸੰਭਵ ਨਹੀਂ ਸੀ। ਕੇਂਦਰ ਦਾ ਦੌਰਾ ਕਰਨ ਦੇ ਬਾਅਦ ਸਿਖਿਆ ਸ਼ਾਸਤਰੀ ਵੀ. ਸੰਜੀਵਾ ਰਾਉ ਨੇ ਲਿਖਿਆ ਸੀ :

> ਆਧੁਨਿਕ ਜੀਵਨ ਵਿਚ ਸਿਨੇਮਾ, ਵਿਗਿਆਪਨ ਅਤੇ ਪੱਤ੍ਰਿਕਾਵਾਂ ਦੇ ਚਿੱਤਰਾਂ ਨੇ ਸੈਕਸ ਨੂੰ ਬਹੁਤ ਵੱਡੀ ਸਮੱਸਿਆ ਬਣਾ ਦਿੱਤਾ ਹੈ—ਨਾਲ ਹੀ ਸਾਰੀਆਂ ਰਚਨਾਤਮਕ ਪ੍ਰਵਿਰਤੀਆ ਤੇ ਰੋਕ ਦੇ ਕਾਰਨ ਨੀਰਸਤਾ ਅਤੇ ਉਸ ਤੋਂ ਮੁਕਤੀ ਲਈ ਸੈਕਸ ਹੀ ਇਕੋ ਇਕ ਰਸਤਾ ਬਚਦਾ ਹੈ। ਲੜਕੇ ਅਤੇ ਲੜਕੀਆਂ ਲਈ ਆਸ਼ਰਮ ਦੀ ਇਹੀ ਦੇਣ ਹੈ ਕਿ ਉਨ੍ਹਾਂ ਦੀ ਰੁਚੀ ਦੀਆਂ ਏਨੀਆਂ ਵੱਖ-ਵੱਖ ਵਸਤੂਆਂ ਉਨ੍ਹਾਂ ਲਈ ਹਨ। ਇਨ੍ਹਾਂ ਦੇ ਕਾਰਨ ਹੀ ਸ੍ਰੀ ਮਾਂ ਨੂੰ ਸਫ਼ਲਤਾ ਮਿਲੀ ਹੈ। ਸਰੀਰ ਦੇ ਵਿਕਾਸ ਵੱਲ ਬਹੁਤ ਧਿਆਨ ਦਿੱਤਾ ਜਾਂਦਾ ਹੈ—ਖੇਡ, ਸਰੀਰਕ ਵਿਕਾਸ, ਤੈਰਾਕੀ, ਡਰਿਲ ਅਤੇ ਕਈ ਤਰ੍ਹਾਂ ਦੀਆਂ ਕਸਰਤਾਂ ਸਰੀਰਕ ਧਰਾਤਲ ਤੇ ਮਨੁੱਖ ਨੂੰ ਸੁੰਦਰ ਬਣਾਈ ਰਖਦੇ ਹਨ। ਸਵਾਦੀ ਬੌਧਿਕ ਆਹਾਰ ਦਿਮਾਗ ਦਾ ਪੋਸ਼ਣ ਕਰਦਾ ਹੈ ਅਤੇ ਅਧਿਆਤਮ ਦੇ ਪੱਧਰ ਤੇ ਸ੍ਰੀ ਅਰਵਿੰਦ ਅਤੇ ਖ਼ੁਦ ਸ੍ਰੀ ਮਾਂ ਦੀ ਪ੍ਰੇਰਣਾ ਇਕ ਲਗਾਤਾਰ

ਪ੍ਰੇਰਣਾਦਾਇਕ ਸ਼ਕਤੀ ਹੈ ।[1]

ਏਸੇ ਸਮੇਂ, 1 ਨਵੰਬਰ 1954 ਨੂੰ ਪਾਂਡੀਚਰੀ ਨੂੰ ਭਾਰਤ ਵਿਚ ਮਿਲਾ ਲਿਆ ਗਿਆ । ਸ੍ਰੀ ਮਾਂ ਨੇ ਭਾਰਤੀ ਨਾਗਰਿਕ ਬਣਨ ਦੀ ਇੱਛਾ ਪ੍ਰਗਟ ਕੀਤੀ । ਉਨ੍ਹਾਂ ਨੇ ਇਸ ਅਵਸਰ ਤੇ ਇਕ ਸੰਦੇਸ਼ ਦਿਤਾ ਜੋ ਵਾਸਤਵ ਵਿਚ ਮਾਨਵ ਏਕਤਾ ਦੇ ਆਦਰਸ਼ ਲਈ ਇਕ ਸੰਦੇਸ਼ ਹੈ :

> ਮੈਂ ਜਨਮ ਅਤੇ ਮੁੱਢਲੀ ਸਿੱਖਿਆ ਅਨੁਸਾਰ ਫਰਾਂਸੀਸੀ ਹਾਂ, ਮੈਂ ਰੁੱਚੀ ਅਤੇ ਅਭਿਰੁਚੀ ਅਨੁਸਾਰ ਭਾਰਤੀ ਹਾਂ । ਮੇਰੀ ਚੇਤਨਾ ਵਿਚ ਇਨ੍ਹਾਂ ਦੋਵਾਂ 'ਚ ਕੋਈ ਵਿਰੋਧ ਨਹੀਂ ਹੈ, ਇਸ ਦੇ ਵਿਪਰੀਤ ਉਹ ਇਕ ਦੂਸਰੇ ਨਾਲ ਚੰਗੀ ਤਰ੍ਹਾਂ ਜੁੜਦੇ ਹਨ ਅਤੇ ਇਕ ਦੂਸਰੇ ਦੇ ਪੂਰਕ ਹਨ । ਮੈਂ ਇਹ ਵੀ ਜਾਣਦੀ ਹਾਂ ਕਿ ਮੈਂ ਦੋਵਾਂ ਦੀ ਬਰਾਬਰ ਸੇਵਾ ਕਰ ਸਕਦੀ ਹਾਂ ਕਿਉਂਕਿ ਮੇਰੇ ਜੀਵਨ ਦਾ ਇਕੋ ਇਕ ਉਦੇਸ਼ ਸ੍ਰੀ ਅਰਵਿੰਦ ਦੇ ਮਹਾਨ ਉਪਦੇਸ਼ਾਂ ਨੂੰ ਇਕ ਠੋਸ ਰੂਪ ਦੇਣਾ ਹੈ ਅਤੇ ਆਪਣੇ ਉਪਦੇਸ਼ ਵਿਚ ਉਹ ਕਹਿੰਦੇ ਹਨ ਕਿ ਸਾਰੇ ਦੇਸ਼ ਜ਼ਰੂਰੀ ਰੂਪ 'ਚ ਇਕ ਹਨ ਅਤੇ ਇਕ ਸੰਗਠਿਤ ਅਤੇ ਸੁਮੇਲਪੂਰਣ ਵਿਲੱਖਣਤਾ ਦੁਆਰਾ ਪ੍ਰਿਥਵੀ ਤੇ ਈਸ਼ਵਰੀ ਏਕਤਾ ਨੂੰ ਵਿਅਕਤ ਕਰਨ ਲਈ ਹੀ ਬਣੇ ਹਨ ।

ਉਨ੍ਹਾਂ ਦੀ ਨਜ਼ਰ ਨੂੰ ਪਰ ਲਗ ਗਏ ਸਨ ਅਤੇ ਉਹ ਆਪਣੇ ਵਿਚਾਰਾਂ ਨੂੰ ਠੋਸ ਰੂਪ ਦੇਣ ਲਈ ਉਸ ਵੱਲ ਦੇਖਣ ਲਗੇ ਸਨ । ਇਸ ਦਾ ਪ੍ਰਗਟਾਅ ਇਕ ਆਦਰਸ਼ ਨਗਰ ਦੇ ਰੂਪ 'ਚ ਹੋਇਆ ਜਿਹੜਾ ਮਾਨਵੀ ਏਕਤਾ ਅਤੇ ਸਰਬ ਵਿਆਪਕ ਮੇਲ ਨਾਲ ਸ੍ਰੀ ਅਰਵਿੰਦ ਦੇ ਆਦਰਸ਼ਾਂ ਦਾ ਰੂਪ ਸੀ :

> ਮੇਰਾ ਉਦੇਸ਼ ਇਕ ਵੱਡੇ ਪਰਿਵਾਰ ਦਾ ਨਿਰਮਾਣ ਕਰਨਾ ਹੈ ਜਿਸ ਵਿਚ ਹਰ ਇਕ ਵਿਅਕਤੀ ਲਈ ਆਪਣੀ ਸਮਰਥਾ ਨੂੰ ਵਿਕਸਤ ਅਤੇ ਪ੍ਰਗਟ ਕਰਨਾ ਸੰਭਵ ਹੋਏਗਾ...ਮੇਰਾ ਵਿਚਾਰ ਇਕ ਅਜਿਹਾ ਨਗਰ ਸਥਾਪਿਤ ਕਰਨ ਦਾ ਹੈ ਜਿਸ ਦੇ ਆਰੰਭ ਵਿਚ 2000 ਲੋਕ ਰਹਿ ਸਕਣ । ਇਹ ਅਤੀ ਆਧੁਨਿਕ ਯੋਜਨਾਵਾਂ ਅਨੁਸਾਰ ਬਣਾਇਆ ਜਾਵੇਗਾ ਅਤੇ ਲੋਕਾਂ ਦੀ ਸਿਹਤ ਸੰਬੰਧੀ ਆਧੁਨਿਕ ਲੋੜਾਂ ਦੀ ਪੂਰਤੀ ਕਰੇਗਾ...ਇਸ ਆਦਰਸ਼ ਸਥਾਨ ਤੇ ਰਹਿਣ ਲਈ ਦਾਖ਼ਲਾ ਲੈਣ ਵਾਸਤੇ ਜ਼ਰੂਰੀ ਸ਼ਰਤਾਂ ਹੋਣਗੀਆਂ : ਚੰਗਾ ਚਰਿੱਤਰ, ਚੰਗਾ ਵਿਹਾਰ, ਈਮਾਨਦਾਰੀ, ਨਿਯਮਤ ਅਤੇ ਆਸਾਨ ਕੰਮ ਅਤੇ ਸਦਭਾਵਨਾ ।[2]

ਉਨ੍ਹਾਂ ਦੇ ਇਸ ਸ਼ਾਨਦਾਰ ਸੁਪਨੇ ਨੇ ਇਕ ਬਾਅਦ ਦੇ ਸੰਦੇਸ਼ ਵਿਚ ਵਿਸਥਾਰ ਵਿਚ

---

1. ਲਾਈਫ ਇਨ ਸ੍ਰੀ ਅਰਵਿੰਦ ਆਸ਼ਰਮ, ਪੰਨਾ 191-92 ਤੋਂ ਲਿਆ ਗਿਆ ।
2. ਸ੍ਰੀ ਅਰਬਿੰਦੋ : ਏ ਬਾਇਓਗ੍ਰਾਫੀ ਐਂਡ ਏ ਹਿਸਟਰੀ, ਪੰਨਾ 1399 ਤੋਂ ਲਿਆ ਗਿਆ ।

ਅਭਿਵਿਅਕਤੀ ਪ੍ਰਾਪਤ ਕੀਤੀ ਹੈ :

ਪ੍ਰਿਥਵੀ ਤੇ ਇਕ ਇਹੋ ਜਿਹਾ ਸਥਾਨ ਹੋਣਾ ਚਾਹੀਦਾ ਹੈ ਜਿਸ ਤੇ ਕੋਈ ਵੀ ਦੇਸ਼ ਆਪਣੀ ਪੱਕੀ ਜਾਇਦਾਦ ਦਾ ਦਾਅਵਾ ਨਾ ਕਰ ਸਕੇ, ਇਕ ਅਜਿਹਾ ਸਥਾਨ ਜਿਥੇ ਸਾਰੇ ਸੁਤੰਤਰਤਾ ਪੂਰਵਕ ਵਿਸ਼ਵ ਦੇ ਨਾਗਰਿਕ ਦੇ ਰੂਪ ਵਿਚ ਰਹਿ ਸਕਣ, ਇਕ ਹੀ ਅਧਿਕਰਣ, ਪਰਮ ਸਤੱਯ ਦੀ ਆਗਿਆ ਦਾ ਪਾਲਣ ਕਰਨ, ਸ਼ਾਂਤੀ, ਮਿੱਤਰਤਾ, ਸੁਮੇਲ ਦੀ ਇਕ ਥਾਂ ਜਿਥੇ ਮਨੁੱਖ ਦੀ ਸਾਰੀਆਂ ਵ੍ਰਿਤੀਆਂ ਉਸ ਦੇ ਕਸ਼ਟਾਂ ਤੇ ਬੁਰੀ ਹਾਲਤ ਦੇ ਕਾਰਨਾਂ ਤੇ ਜਿੱਤ ਪ੍ਰਾਪਤ ਕਰਨ ਲਈ, ਉਸ ਦੀਆਂ ਕਮਜ਼ੋਰੀਆਂ ਅਤੇ ਅਗਿਆਨ ਦੁਆਰਾ ਪਾਰ ਕਰਨ ਲਈ ਉਸ ਦੀਆਂ ਸੀਮਾਵਾਂ ਅਤੇ ਅਸਮਰਥਤਾਵਾਂ ਨੂੰ ਜਿੱਤਣ ਲਈ ਓਹਦੀ ਵਰਤੋਂ 'ਚ ਲਿਆਂਦੀਆਂ ਜਾਣਗੀਆਂ। ਇਕ ਇਹੋ ਜਿਹੀ ਥਾਂ ਜਿਥੇ ਆਤਮਾ ਦੀਆਂ ਜ਼ਰੂਰਤਾਂ ਅਤੇ ਪ੍ਰਗਤੀ ਦੀ ਚਿੰਤਾ ਦੀਆਂ ਇੱਛਾਵਾਂ ਅਤੇ ਆਵੇਗਾਂ ਦੀ ਸੰਤੁਸ਼ਟੀ ਅਤੇ ਭੌਤਿਕ ਸੁਖ ਅਤੇ ਖੁਸ਼ੀਆਂ ਦੀ ਖੋਜ ਤੇ ਤਸੱਲੀ ਦਿੱਤੀ ਜਾਵੇਗੀ।

ਪਾਂਡੀਚਰੀ ਦਾ ਆਸ਼ਰਮ ਤਾਂ ਇਕ ਸ਼ੁਰੂਆਤ ਮਾਤਰ ਸੀ ਜੋ ਆਉਣ ਸਵੇਰ ਦੇ ਵਾਸਤਵਿਕ ਨਗਰ ਵੱਲ ਸਾਨੂੰ ਲੈ ਜਾਵੇਗਾ।

# 29

# ਇਕ ਮਹਾਨ ਰਹੱਸ

ਵਿਸ਼ਵ ਏਕਤਾ ਅਤੇ ਮਾਨਵ ਵਿਕਾਸਵਾਦੀ ਪ੍ਰਗਤੀ ਤੇ ਆਪਣੇ ਵਿਚਾਰਾਂ ਨੂੰ ਰੇਖਾਂਕਿਤ ਕਰਨ ਲਈ ਸ੍ਰੀ ਮਾਂ ਨੇ ਦੋ ਨਿੱਕੇ ਨਾਟਕ ਲਿਖੇ : ਦੀ ਗ੍ਰੇਟ ਸੀਕ੍ਰੇਟ ਅਤੇ ਦੀ ਐਸੈਂਟ ਟੂ ਟਰੁੱਥ। ਦੀ ਗ੍ਰੇਟ ਸੀਕ੍ਰੇਟ ਦਾ ਉਪ ਸਿਰਲੇਖ ਦਿਤਾ ਗਿਆ : ਛੇ ਏਕਾਲਾਪ ਅਤੇ ਇਕ ਨਤੀਜਾ। ਨਲਿਨੀ, ਪਵਿੱਤਰ, ਆਂਦਰੇ ਅਤੇ ਪ੍ਰਣਾਮ ਨੇ ਇਸ ਦੇ ਲਿਖਣ ਵਿਚ ਸਹਿਯੋਗ ਦਿਤਾ। ਛੇ ਪ੍ਰਸਿੱਧ ਵਿਅਕਤੀ ਅਤੇ ਇਕ ਅਗਿਆਤ ਨੌਜੁਆਨ ਜਹਾਜ਼ ਦੇ ਡੁੱਬ ਜਾਣ ਕਰਕੇ ਸਮੁੰਦਰ ਵਿਚ ਫਸ ਗਏ ਹਨ ਅਤੇ ਇਕ ਜੀਵਨ-ਬੇੜੀ 'ਚ ਉਨ੍ਹਾਂ ਨੇ ਸ਼ਰਣ ਲੈ ਲਈ ਹੈ। ਪ੍ਰਸਿੱਧ ਵਿਅਕਤੀਆਂ ਵਿਚ ਇਕ ਰਾਜ ਨੇਤਾ ਹੈ, ਇਕ ਲੇਖਕ, ਇਕ ਵਿਗਿਆਨੀ, ਇਕ ਕਲਾਕਾਰ, ਇਕ ਉਦਯੋਗ-ਪਤੀ ਅਤੇ ਇਕ ਖਿਡਾਰੀ। ਅਗਿਆਤ ਵਿਅਕਤੀ ਦੀ ਉਮਰ, ਫੈਸ਼ਨ ਅਤੇ ਪੇਸ਼ੇ ਅਨੁਸਾਰ ਵਰਣ ਦਾ ਪਤਾ ਨਹੀਂ ਲਗਾਇਆ ਜਾ ਸਕਦਾ। ਚੱਪੂ ਲਾਗੇ ਉਹ ਚੁੱਪ-ਚੁੱਪ ਬੈਠਾ ਹੈ ਅਤੇ ਲੋਕਾਂ ਦੀਆਂ ਗੱਲਾਂ ਨੂੰ ਬੜੇ ਧਿਆਨ ਨਾਲ ਸੁਣ ਰਿਹਾ ਹੈ। ਸਥਿਤੀ ਕਾਫ਼ੀ ਨਿਰਾਸ਼ਾਜਨਕ ਹੈ ਕਿਉਂਕਿ ਪੀਣ ਵਾਲਾ ਪਾਣੀ ਲੱਗਭਗ ਖਤਮ ਹੋ ਗਿਆ ਹੈ ਅਤੇ ਕਿਸੇ ਪਾਸਿਓਂ ਮਦਦ ਮਿਲਣ ਦੀ ਕੋਈ ਉਮੀਦ ਨਹੀਂ ਹੈ। ਇਸ ਮੁਸ਼ਕਲ ਅਤੇ ਨਿਸ਼ਚਿਤ ਮੌਤ ਦੇ ਭੈ ਤੋਂ ਛੁਟਕਾਰਾ ਪਾਉਣ ਲਈ ਛੇ ਵਿਅਕਤੀ ਆਪਣਾ ਜੀਵਨ-ਚੱਕਰ ਸੁਣਾਉਣ ਲੱਗ ਪੈਂਦੇ ਹਨ। ਰਾਜ ਨੇਤਾ ਨੇ ਸ਼ਾਂਤੀ ਲਈ ਯਤਨ ਕੀਤੇ ਪਰ ਉਸ ਨੂੰ ਇਕ ਹਤਿਆਰਾ ਯੁੱਧ ਛੇੜਨ ਲਈ ਮਜਬੂਰ ਹੋਣਾ ਪਿਆ। ਲੇਖਕ ਨੇ ਆਦਰਸ਼ਵਾਦ ਨਾਲ ਸ਼ੁਰੂਆਤ ਕੀਤੀ ਪਰ ਨਿਰਾਰਥਕਤਾ ਦੇ ਬੋਧ ਵਿਚ ਸਮਾਪਤ ਹੋ ਗਿਆ। ਵਿਗਿਆਨਕ ਨੇ ਗਿਆਨ ਆਪਣੇ ਲਈ ਪ੍ਰਾਪਤ ਕੀਤਾ ਪਰ ਉਸ ਦੀ ਸਮਾਪਤੀ ਇਸ ਬੋਧ ਨਾਲ ਹੋਈ : "ਵਿਗਿਆਨਕ ਉੱਨਤੀ ਦਾ ਜ਼ਰੂਰੀ ਸਿੱਟਾ ਨੈਤਿਕ ਪ੍ਰਗਤੀ ਨਹੀਂ ਹੁੰਦਾ" ਅਤੇ ਕਲਾਕਾਰ ਨੂੰ ਕੀ ਮਿਲਿਆ ? ਅਭਿ-ਵਿਅਕਤੀ ਦੇ ਪੁਰਾਣੇ ਰੂਪ ਉਸ ਦੀ ਦ੍ਰਿਸ਼ਟੀ ਪ੍ਰਤੀ ਨਿਆਏ ਨਹੀਂ ਕਰ ਸਕੇ। ਇਸ ਲਈ ਉਸ ਨੂੰ ਵੀ ਅਸਫ਼ਲ ਹੋਣਾ ਪਿਆ। ਜਿਥੋਂ ਤੱਕ ਉਦਯੋਗਪਤੀ ਦਾ ਸਵਾਲ ਹੈ, ਕਾਰੋਬਾਰ ਵਿਚ ਸਫ਼ਲਤਾ ਦੇ ਬਾਵਜੂਦ ਉਸ ਨੂੰ ਸੁੱਖ ਦਾ ਭੇਦ ਨਹੀਂ ਮਿਲਿਆ।

ਇਥੋਂ ਤੱਕ ਖਿਡਾਰੀ ਵਿਚ ਵੀ ਅਸਫਲਤਾ ਦਾ ਭਾਵ ਘਰ ਕਰ ਗਿਆ ਸੀ ਕਿਉਂਕਿ ਸਰੀਰ ਨੂੰ ਕਸਰਤੀ ਬਣਾਉਣਾ, ਜੀਵਨ ਅਤੇ ਮੌਤ ਦੀ ਬੁਝਾਰਤ ਦਾ ਉੱਤਰ ਨਹੀਂ ਸੀ। ਅੰਤ ਵਿਚ ਉਸ ਅਗਿਆਤ ਨੌਜੁਆਨ ਦੀ ਵਾਰੀ ਸੀ, ਉਸ ਨੇ ਬੜੇ ਸ਼ਾਂਤ ਅਤੇ ਸਪੱਸ਼ਟ ਸ਼ਬਦਾਂ 'ਚ ਕਿਹਾ :

> ਤੁਸੀਂ ਮਾਨਵਤਾ ਦੇ ਵਿਸ਼ੇਸ਼ ਵਰਗ ਦੀ ਪ੍ਰਤੀਨਿਧਤਾ ਕਰਦੇ ਹੋ, ਮਨੁੱਖ ਵੱਧ ਤੋਂ ਵੱਧ ਜੋ ਪ੍ਰਾਪਤ ਕਰਦਾ ਹੈ, ਤੁਸਾਂ ਸਾਰਿਆਂ ਨੇ ਕਰ ਲਿਆ ਹੈ, ਤੁਸੀਂ ਮਾਨਵ ਜਾਤੀ ਦੇ ਸਿਖਰ ਤੇ ਹੋ। ਪਰ ਜਿਸ ਸਿਖਰ ਤੇ ਤੁਸੀਂ ਬੈਠੇ ਹੋ ਉਸ ਦੇ ਸਾਹਮਣੇ ਬਹੁਤ ਗਹਿਰੀ ਖਾਈ ਹੈ ਅਤੇ ਇਸ ਦੇ ਪਾਰ ਤੁਸੀਂ ਨਹੀਂ ਜਾ ਸਕਦੇ।

ਪ੍ਰਾਪਤੀ ਅਤੇ ਪ੍ਰਸਿੱਧੀ ਦੇ ਪਲ ਵਿਚ ਅਸੰਤੁਸ਼ਟੀ ਪ੍ਰਬਲ ਹੋ ਜਾਂਦੀ ਹੈ ਕਿਉਂਕਿ ਮਨੁੱਖ ਜੀਵਨ ਦੀ ਪਹੇਲੀ ਨੂੰ ਹਲ ਨਹੀਂ ਕਰ ਸਕਦਾ। ਪਰ ਮਨੁੱਖ ਇਸ ਨੂੰ ਤਦ ਤੱਕ ਹਲ ਨਹੀਂ ਕਰ ਸਕਦਾ ਜਦ ਤੱਕ ਕਿ ਉਹ ਮਾਨਸਿਕ ਮਨੁੱਖ ਹੈ : "ਇਸ ਲਈ ਮਨੁੱਖ ਨੂੰ ਨਵੀਂ ਅਤੇ ਉਚੇਰੀ ਚੇਤਨਾ, ਸੱਤ ਚੇਤਨਾ ਵਿਚ ਜਨਮ ਲੈਣਾ ਪਵੇਗਾ।" ਮਨੁੱਖ ਨੂੰ ਪ੍ਰਤੱਖ ਰੂਪ ਵਿਚ ਵਖਰੇਵਿਆਂ ਦੇ ਪਿਛੇ ਵਾਸਤਵਿਕਤਾ ਦਾ ਬੋਧ ਕਰਨਾ ਚਾਹੀਦਾ ਹੈ :

> ਅਤੇ ਇਕ ਵਾਸਤਵਿਕ ਉਥੇ ਹੈ, ਬਹੁਤ ਨੇੜੇ, ਤੁਹਾਡੇ ਅਸਤਿਤਵ ਦੇ ਕੇਂਦਰ 'ਚ ਅਤੇ ਨਾਲ ਹੀ ਬ੍ਰਹਿਮੰਡ ਦੇ ਕੇਂਦਰ ਵਿਚ ਵੀ। ਤੁਸੀਂ ਕੇਵਲ ਉਸ ਨੂੰ ਪ੍ਰਾਪਤ ਕਰਨਾ ਹੈ ਅਤੇ ਜੀਣਾ ਹੈ। ਇਸੇ ਨਾਲ ਆਪਣੀਆਂ ਸਾਰੀਆਂ ਸਮੱਸਿਆਵਾਂ ਨੂੰ ਹਲ ਕਰ ਸਕੋਗੇ ਅਤੇ ਆਪਣੀਆਂ ਸਾਰੀਆਂ ਕਠਿਨਾਈਆਂ ਤੇ ਜਿੱਤ ਪ੍ਰਾਪਤ ਕਰ ਲਵੋਗੇ।

ਉਸ ਨੌਜੁਆਨ ਨੂੰ ਪਤਾ ਸੀ ਕਿ ਛੇ ਵਿਅਕਤੀ ਕਹਿਣਗੇ ਕਿ ਇਹ ਤਾਂ ਧਰਮ ਦਾ ਉਪਦੇਸ਼ ਹੈ। ਇਹ ਸਹੀ ਨਹੀਂ ਹੈ। ਸੰਸਾਰ ਦੇ ਧਰਮਾਂ ਦੁਆਰਾ ਦੱਸੇ ਗਏ ਹਲ ਮੌਤ ਤੇ ਆਧਾਰਿਤ ਹਨ, ਜੀਵਨ ਤੇ ਨਹੀਂ। ਪਰ ਇਥੇ ਅਤੇ ਹੁਣ ਉਸ ਦਾ ਭਾਵ ਕੇਵਲ ਜੀਵਨ ਤੇ ਆਧਾਰਿਤ ਹਲ ਨਾਲ ਹੈ। ਇਸ ਜੀਵਨ ਵਿਚ ਇਕ ਉਚੇਰੇ ਜੀਵਨ ਨੂੰ ਪੈਦਾ ਕਰਨਾ ਹੈ ਅਤੇ ਮਨੁੱਖ ਨੂੰ ਆਨੰਦ ਦੇ ਪਰਾਂ ਤੇ ਉੱਡਣਾ ਪਵੇਗਾ :

> ਕਿਉਂਕਿ ਪ੍ਰਕਿਰਤੀ ਦੇ ਇਕ ਰੂਪ ਵਿਚੋਂ ਇਕ ਜਾਤੀ ਵਿਚੋਂ ਇਕ ਨਵੀਂ ਪਹੁੰਚ ਦਾ ਪਲ ਹੁੰਦਾ ਹੈ ਉਹ ਇਕ ਅਜਿਹੇ ਨਵੇਂਪਨ ਨੂੰ ਲਿਆਉਂਦੀ ਹੈ ਜੋ ਬ੍ਰਹਿਮੰਡੀ ਚੇਤਨਾ ਨੂੰ ਕੁਝ ਵਧੇਰੇ ਪ੍ਰਗਟ ਕਰਨ ਦੀ ਸਮਰਥਾ ਰਖਦਾ ਹੈ। ਇਸ ਸਾਰੇ ਨਾਲ ਇਹ ਸਿੱਧ ਹੁੰਦਾ ਹੈ ਕਿ ਨਾਸ਼ਮਾਨ ਵਿਕਾਸ ਦੀ ਅੰਤਿਮ ਕੜੀ ਮਨੁੱਖ ਨਹੀਂ ਹੈ। ਮਨੁੱਖ ਦੀ ਜਾਤੀ ਦੇ ਬਾਅਦ ਇਕ ਨਵੀਂ ਜਾਤੀ ਆਵੇਗੀ ਜਿਹੜੀ ਮਨੁੱਖ ਤੋਂ ਓਨੀ ਹੀ ਅੱਗੇ ਹੋਵੇਗੀ ਜਿੰਨਾ ਮਨੁੱਖ ਪਸ਼ੂਆਂ ਤੋਂ ਅੱਗੇ ਹੈ। ਅੱਜ ਦੀ ਮਾਨਵੀ ਚੇਤਨਾ ਦਾ ਇਕ ਸਥਾਨ ਇਕ ਨਵੀਂ ਚੇਤਨਾ ਲੈ ਲਵੇਗੀ, ਮਾਨਵੀ ਨਹੀਂ ਅਤੀ ਮਾਨਵੀ। ਅਤੇ ਇਹ ਚੇਤਨਾ

ਇਕ ਉਚੇਰੀ, ਇਕ ਅਤੀ ਮਾਨਵੀ ਜਾਂ ਈਸ਼ਵਰੀ ਜਾਤੀ ਨੂੰ ਜਨਮ ਦੇਵੇਗੀ।

ਛੇ ਵਿਅਕਤੀਆਂ ਨੂੰ ਇਹ ਵਿਸ਼ਵਾਸ ਦਿੰਦੇ ਹੋਏ ਕਿ ਵਿਸ਼ਵਾਸ ਚਮਤਕਾਰਕ ਕਾਰਜ ਕਰ ਸਕਦਾ ਹੈ ਅਤੇ ਇਸ ਸੰਭਾਵਨਾ ਨੂੰ ਜੀਵਤ ਯਥਾਰਥ ਬਣਾ ਸਕਦਾ ਹੈ, ਉਸ ਨੇ ਗੰਭੀਰਤਾ ਪੂਰਵਕ ਕਿਹਾ :

> ਸਾਨੂੰ ਵਿਸ਼ਵਾਸ ਪੂਰਵਕ ਇਸ ਨਵੀਂ ਚੇਤਨਾ, ਇਸ ਨਵੀਂ ਸ਼ਕਤੀ, ਇਸ ਨਵੇਂ ਸੱਚ, ਇਸ ਨਵੀਂ ਸੁੰਦਰਤਾ ਨੂੰ ਅੱਗੇ ਲਿਆਉਣਾ ਚਾਹੀਦਾ ਹੈ ਜੋ ਪ੍ਰਗਟ ਹੋ ਕੇ ਇਸ ਪ੍ਰਿਥਵੀ ਨੂੰ ਰੂਪਾਂਤਰਤ ਕਰ ਦੇਵੇ, ਭੌਤਿਕ ਜਗਤ ਵਿਚ ਅਤੀ ਮਾਨਵੀ ਜੀਵਨ ਦਾ ਬੋਧ ਹੋ ਸਕੇ ਅਤੇ ਇਸ ਨਿਸ਼ਕਪਟ ਪ੍ਰਾਰਥਨਾ ਦੇ ਪਲ ਵਿਚ ਹੀ ਇਕ ਜਹਾਜ਼ ਦਿਖਾਈ ਦੇਣ ਲੱਗਦਾ ਹੈ ਅਤੇ ਉਨ੍ਹਾਂ ਨੂੰ ਉਸ ਦੀ ਮਦਦ ਮਿਲ ਜਾਂਦੀ ਹੈ।[1]

ਦੀ ਐਸੈਂਟ ਟੂ ਦੀ ਟਰੁੱਥ ਨੇ ਸ੍ਰੀ ਮਾਂ ਦੁਆਰਾ ਬਣਾਏ ਗਏ ਅਭਿਲਾਸ਼ਾ ਭਵਨ ਦੇ ਚਿੱਤਰ ਵਿਚ ਜਨਮ ਲਿਆ। ਇਕ ਚਿੱਤਰਕਾਰ ਦੇ ਸਟੂਡੀਓ ਵਿਚ ਲੋਕਾਂ (ਇਕ ਸਮਾਜ ਸੇਵਕ, ਇਕ ਨਿਰਾਸ਼ਾਵਾਦੀ, ਇਕ ਵਿਦਿਆਰਥੀ ਆਦਿ) ਦਾ ਇਕ ਸਮੂਹ ਜੁੜਿਆ ਹੋਇਆ ਹੈ। ਉਹ ਇਕ ਪਹਾੜੀ ਤੇ ਚੜ੍ਹ ਕੇ ਸੱਚ ਦੀ ਖੋਜ ਦਾ ਫ਼ੈਸਲਾ ਕਰਦੇ ਹਨ। ਇਸ ਯਾਤਰਾ, ਖੋਜ, ਪਹਾੜਾਂ ਤੇ ਚੜ੍ਹਨ ਦਾ ਮੂਲ ਵਿਚਾਰ ਇਸੇ ਪ੍ਰਕਾਰ ਦੇ ਭਾਵ ਵਾਲੇ ਈਸਾ ਦੇ ਅੰਤਿਮ ਭੋਜ ਵਾਲੇ ਪਵਿੱਤਰ ਪਿਆਲੇ ਦੀ ਖੋਜ ਦੇ ਮਿਥਕ ਵਿਚੋਂ ਲਿਆ ਗਿਆ ਹੈ। ਰਵਿੰਦਰ ਨਾਥ ਠਾਕੁਰ ਦੀ ਕਵਿਤਾ 'ਦਾ ਚਾਈਲਡ' ਵਿਚ ਵੀ ਇਸੇ ਪ੍ਰਕਾਰ ਦਾ ਆਸ਼ਾਵਾਦੀ ਵਿਅਕਤੀ ਤੀਰਥ ਯਾਤਰਾ ਤੇ ਜਾਂਦਾ ਹੈ। ਇਹ ਇਕ ਭਿਆਨਕ ਅਨੁਭਵ ਅਤੇ ਹਨੇਰੇ ਦੇ ਕਾਰਨ ਢੱਕੀ ਹੋਈ ਯਾਤਰਾ ਹੈ ਜਿਸ ਵਿਚ ਇਕ ਤੀਰਥ ਯਾਤਰੀ ਆਸ਼ਾਵਾਦੀ ਵਿਅਕਤੀ ਨੂੰ ਇਹ ਕਹਿ ਕੇ ਮਾਰ ਦਿੰਦਾ ਹੈ ਕਿ ਉਹ ਝੂਠਾ ਨੇਤਾ ਹੈ। ਮਰੇ ਹੋਏ ਨੇਤਾ ਦੀ ਆਤਮਾ ਤੀਰਥ ਯਾਤਰੀਆਂ ਨੂੰ ਸਵੇਰ ਦੀ ਕੁਟੀਆ ਤੱਕ ਲੈ ਜਾਂਦੀ ਹੈ। ਉਨ੍ਹਾਂ ਦੇ ਸਾਹਮਣੇ ਇਕ ਬੱਚਾ ਪ੍ਰਗਟ ਹੁੰਦਾ ਹੈ ਜਿਹੜਾ ਭਵਿੱਖ ਦਾ ਨੇਤਾ ਹੈ।

ਸ੍ਰੀ ਮਾਂ ਦੇ ਨਾਟਕ ਦੀ ਯਾਤਰਾ ਦਾ ਪਹਿਲਾ ਭਾਗ ਵੀ ਏਨਾ ਹੀ ਉਤਸ਼ਾਹਜਨਕ ਹੈ। ਪਰਬਤ ਤੇ ਚੜ੍ਹਨ ਵਾਲਿਆਂ ਦਾ ਪ੍ਰਾਰੰਭਿਕ ਉਤਸ਼ਾਹ ਹੌਲੀ ਹੌਲੀ ਘੱਟ ਹੁੰਦਾ ਜਾਂਦਾ ਹੈ ਅਤੇ ਉਹ ਇਸ ਮਿਹਨਤ ਨਾਲ ਪ੍ਰਾਪਤ ਕੀਤੀ ਜਾਣ ਵਾਲੀ ਖੋਜ ਨੂੰ ਵਿਚੇ ਛੱਡ ਦਿੰਦੇ ਹਨ। ਇਥੋਂ ਤੱਕ ਕਿ ਤਪੱਸਵੀ ਵੀ, ਜਿਹੜਾ ਲੱਗਭਗ ਅੰਤ ਤੱਕ ਚੜ੍ਹਦਾ ਵੀ ਰਿਹਾ, ਵਾਪਸ ਪਰਤ ਕੇ ਇਕ ਇਕਾਂਤ ਕੁਟੀਆ ਵਿਚ ਰਹਿਣ ਲੱਗ ਪੈਂਦਾ ਹੈ। ਕੇਵਲ ਦੋ ਅਭਿਲਾਸ਼ੀ ਬਚਦੇ ਹਨ ਅਤੇ ਸਿਖਰ ਦੇ ਲਾਗੇ ਪਹੁੰਚ ਕੇ ਸਹਾਇਤਾ ਲਈ ਰੱਬੀ ਪ੍ਰਾਰਥਨਾ ਵੱਲ ਤੱਕਣ ਲੱਗ ਪੈਂਦੇ ਹਨ ਅਦ੍ਰਿਸ਼ ਪਰ ਚੁੱਕ ਕੇ 'ਉੱਜਲ ਪ੍ਰਕਾਸ਼ ਦੇ ਸਿਖਰ, ਉਹਨਾਂ ਪੂਰੇ ਆਕਾਰ, ਉਸ ਅਦਭੁਤ ਸਮਰਥਤਾ, ਇਕ ਵਿਲੱਖਣ ਪ੍ਰਿਥਵੀ, ਇਕ ਨਵੀਂ ਪ੍ਰਿਥਵੀ ਤੇ ਲੈ ਜਾਂਦੇ ਹਨ।''

---

1. ਲਾਈਫ਼ ਇਨ ਸ੍ਰੀ ਅਰਵਿੰਦੋ ਆਸ਼ਰਮ, ਪੰਨਾ 149-50

# 30

# ਉਹ ਉੱਚ ਅਭਿਲਾਸ਼ੀ ਸਨ

1955 ਵਿਚ ਭਾਰਤ ਵਿਚ ਉਸ ਵੇਲੇ ਦੇ ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ ਆਸ਼ਰਮ ਅਤੇ ਕੇਂਦਰ ਵਿਚ ਦੋ ਵਾਰ ਆਏ। ਉਹ ਹਰ ਥਾਂ ਤੇ ਵਿਹਾਰਕ ਵਿਵੇਕ, ਕਲਾਕਾਰੀ ਸੰਵੇਦਨਸ਼ੀਲਤਾ ਅਤੇ ਅਧਿਆਤਮਕ ਅਭਿਲਾਸ਼ਾ ਦਾ ਸੁਮੇਲ ਵੇਖ ਕੇ ਮਸਤ ਹੋ ਗਏ। ਉਨ੍ਹਾਂ ਨੇ ਖੇਡ ਦੇ ਮੈਦਾਨ ਵਿਚ ਹੋਣ ਵਾਲੇ ਉੱਚੀ ਆਵਾਜ਼ ਵਿਚ ਪਾਠ, ਕਸਰਤ ਅਤੇ ਖੇਡਾਂ ਆਦਿ ਦੇ ਪ੍ਰਦਰਸ਼ਨ ਦੇ ਪ੍ਰੋਗਰਾਮਾਂ ਦੀ ਪ੍ਰਸੰਸਾ ਕੀਤੀ। ਤਤਕਾਲੀਨ ਰਾਸ਼ਟਰਪਤੀ ਸ੍ਰੀ ਰਾਜਿੰਦਰ ਪ੍ਰਸਾਦ ਵੀ ਇਸ ਸਾਲ ਉਥੇ ਆਏ ਅਤੇ ਵਿਸ਼ਵ-ਵਿਦਿਆਲੇ ਦੇ ਵਿਦਿਆਰਥੀਆਂ ਦੇ ਅੰਤਰ-ਰਾਸ਼ਟਰੀ ਦਲ ਨਾਲ ਮੁਲਾਕਾਤ ਕਰਕੇ ਬਹੁਤ ਪ੍ਰਸੰਨ ਹੋਏ। ਹੋਰ ਮਹਿਮਾਨ ਸਨ : ਆਰ. ਆਰ. ਦਿਵਾਕਰ, ਸ੍ਰੀ ਪ੍ਰਕਾਸ਼, ਡਾ. ਕਰਨ ਸਿੰਘ, ਆਚਾਰੀਆ ਵਿਨੋਭਾ ਭਾਵੇ, ਸੋਵੀਅਤ ਜਿਮਨਾਸਟਾਂ ਦਾ ਇਕ ਦਲ ਆਦਿ। ਜੋ ਵੀ ਆਇਆ ਪੂਰੀ ਤਰ੍ਹਾਂ ਨਾਲ ਪ੍ਰਭਾਵਿਤ ਹੋ ਕੇ ਅਤੇ ਮਨ ਵਿਚ ਆਸ਼ਾ ਦੀ ਇਕ ਜੋਤੀ ਜਗਾ ਕੇ ਹੀ ਗਿਆ। ਸੀ. ਡੀ. ਦੇਸ਼ਮੁੱਖ ਅਨੁਸਾਰ :

> ਪਾਂਡੀਚਰੀ ਦਾ ਯੋਗ ਆਸ਼ਰਮ ਅਸਲ ਵਿਚ ਆਪਣੀ ਤਰ੍ਹਾਂ ਦੀ ਇਕ ਅਧਿਆਤਮਕ ਪ੍ਰਯੋਗਸ਼ਾਲਾ ਹੈ। ਇਹ ਸ੍ਰੀ ਅਰਵਿੰਦ ਦੇ ਯੋਗ ਦੀ ਇਕ ਕਿਰਿਆਸ਼ੀਲ ਅਵਸਥਾ ਹੈ। ਸਾਰੇ ਸ੍ਰੀ ਮਾਂ ਦੀ ਹਾਜ਼ਰੀ ਵਿਚ ਧਿਆਨ ਕਰਦੇ ਹਨ। ਆਸ਼ਰਮ ਅਸਲ ਵਿਚ ਧਰਤੀ ਦਾ ਇਕ ਪ੍ਰਾਰੰਭਿਕ ਖਾਕਾ ਹੈ।[1]

ਭਾਵੇਂ ਆਪਣੀ ਤਰ੍ਹਾਂ ਦੇ ਪ੍ਰਯੋਗਾਂ ਅਤੇ ਉਲੇਖਯੋਗ ਪ੍ਰਾਪਤੀਆਂ ਦੇ ਕਾਰਨ ਆਸ਼ਰਮ ਅਤੇ ਵਿਸ਼ਵ ਵਿਦਿਆਲਾ ਕੇਂਦਰ ਦਾ ਹੁਣ ਕਾਫ਼ੀ ਪ੍ਰਚਾਰ ਹੋ ਰਿਹਾ ਸੀ ਪਰ ਸ੍ਰੀ ਮਾਂ ਅਜੇ ਸੰਤੁਸ਼ਟ ਨਹੀਂ ਸਨ। ਪ੍ਰਿਥਵੀ ਦੇ ਈਸ਼ਵਰੀਕਰਣ ਲਈ ਉਚੇਰੀ ਚੇਤਨਾ ਨੂੰ ਹੇਠਾਂ ਲਿਆਉਣ ਲਈ ਸ੍ਰੀ ਅਰਵਿੰਦ ਨੇ ਅਤੇ ਉਨ੍ਹਾਂ ਨੇ ਕਠੋਰ ਸੰਘਰਸ਼ ਕੀਤਾ ਸੀ ਪਰੰਤੂ ਮਨੁੱਖੀ ਸੁਭਾਅ ਦੀ ਬਹੁਤ ਹੀ ਘਾਟ ਸੀ। ਉਹ ਤਾਂ ਅਜੇ ਤੱਕ ਮਨੁੱਖੀ ਪਧਰ ਦੀਆਂ ਇੱਛਾਵਾਂ ਅਤੇ ਪ੍ਰਾਪਤੀਆਂ ਤੇ ਹੀ ਆਧਾਰਿਤ ਸੀ। ਆਸ਼ਰਮ ਦੀ ਸਿੱਖਿਆ

---

1. ਚੰਪਕਲਾਲ ਸਪੀਕਸ, ਪੰਨਾ 131

ਪ੍ਰਣਾਲੀ ਵਿਚ ਵੀ ਇਹੀ ਗੱਲ ਜ਼ਰੂਰੀ ਰੂਪ 'ਚ ਦਿਖਾਈ ਦੇ ਰਹੀ ਸੀ। "ਤਾਮਸਿਕ ਮਿਥਿਆ ਸਮਰਪਣ, ਸ੍ਰੀ ਮਾਂ ਦੀਆਂ ਸਾਰੀਆਂ ਜ਼ਿੰਮੇਂਵਾਰੀਆਂ ਦਾ ਤਾਮਸਿਕ ਪਰਿਵਰਤਨ" ਦੀ ਸਮੱਸਿਆ ਵੀ ਸੀ, ਜਿਸ ਕਾਰਨ ਸਭ ਕੁਝ ਸ੍ਰੀ ਮਾਂ ਨੂੰ ਹੀ ਕਰਨਾ ਪੈਣਾ ਸੀ। ਕੁਝ ਸਾਲ ਪਹਿਲਾਂ ਸ੍ਰੀ ਅਰਵਿੰਦ ਨੇ ਸ੍ਰੀ ਮਾਂ ਨੂੰ ਲਿਖਿਆ ਸੀ :

> ਇਸ ਝੂਠੀ ਧਾਰਨਾ ਨੂੰ ਬਾਹਰ ਕੱਢ ਸੁਟੋ ਕਿ ਈਸ਼ਵਰ ਸ਼ਕਤੀ ਹੀ ਸਭ ਕੁਝ ਕਰੇਗੀ ਅਤੇ ਉਹ ਤੁਹਾਡੀ ਇੱਛਿਆ ਤੇ ਸਭ ਕੁਝ ਕਰਨ ਲਈ ਪਾਬੰਦ ਹੈ...ਇਥੋਂ ਤੱਕ ਕਿ ਤੁਹਾਡੇ ਸਾਹਮਣੇ ਸਮਰਪਣ ਵੀ ਕਰ ਦੇਵੇਗੀ... ਤੁਹਾਡਾ ਸਮਰਪਣ ਆਪ ਮੁਹਾਰਾ ਤੇ ਸੁਤੰਤਰ ਹੋਣਾ ਚਾਹੀਦਾ ਹੈ ; ਇਕ ਇਕ ਜੀਉਂਦੇ ਜਾਗਦੇ ਅਸਤਿਤਵ ਦਾ ਸਮਰਪਣ ਹੋਣਾ ਚਾਹੀਦਾ ਹੈ ਨਾ ਕਿ ਕਿਸੇ ਜੜ੍ਹ, ਆਪਣੇ ਆਪ ਚਲਣ ਵਾਲੇ ਯੰਤਰ ਜਾਂ ਯੰਤਰਿਕ ਉਪਕਰਣ ਦਾ ਸਮਰਪਣ।

ਪਰ ਆਸ਼ਰਮ ਵਾਸੀਆਂ ਵਿਚ ਵੀ ਸ੍ਰੀ ਮਾਂ ਨੂੰ ਅਕਸਰ ਸੱਚਾ ਸਮਰਪਣ ਇੰਤਜ਼ਾਰ ਕਰਦਾ ਹੋਇਆ ਨਹੀਂ ਦਿਸਿਆ ਸੀ ਅਤੇ ਨਾ ਹੀ ਉਨ੍ਹਾਂ ਵਿਚ ਨਵੇਂ ਜੀਵਨ ਲਈ ਤੀਬਰ ਉਤਸ਼ਾਹ ਸੀ। ਲੋਕ ਉਨ੍ਹਾਂ ਜਾਣੇ ਪਛਾਣੇ ਚੋਲਿਆਂ ਵਿਚ ਹੀ ਘੁੰਮਦੇ ਰਹਿਣਾ ਚਾਹੁੰਦੇ ਸਨ ਭਾਵੇਂ ਕਿ ਉਨ੍ਹਾਂ ਨੇ ਮਹਾਨ ਬਲੀਦਾਨ ਕੀਤੇ ਸਨ ਅਤੇ ਆਪਣੇ ਕੰਮ ਨੂੰ ਪੂਰਾ ਕਰਨ ਲਈ ਆਪਣੀ ਸਮਰਥਾ ਅਨੁਸਾਰ ਯਤਨ ਕੀਤਾ ਸੀ। ਕੀ ਉਨ੍ਹਾਂ ਨੂੰ ਲੋਕਾਂ ਤੋਂ ਵਧੇਰੇ ਆਸ ਸੀ :

> ਮੈਨੂੰ ਕਿਹਾ ਜਾਵੇਗਾ : ਉਹ ਬਹੁਤ ਉੱਚੀ ਅਭਿਲਾਸ਼ਾ ਵਾਲੇ ਸਨ, ਉਹ ਵਿਸ਼ਵ ਨੂੰ ਰੂਪਾਂਤਰਤ ਕਰ ਦੇਣਾ ਚਾਹੁੰਦੇ ਸਨ ਪਰ ਦੁਨੀਆ ਤੋਂ ਬਿਨਾਂ ਕਿਸੇ ਲੰਬੀ ਅਤੇ ਹੌਲੀ ਪ੍ਰਕਿਰਿਆ ਦੇ ਰੂਪਾਂਤਰਤ ਹੋਣਾ ਨਹੀਂ ਚਾਹੁੰਦੀ ਸੀ...ਮੈਂ ਵੇਖਿਆ ਕਿ ਪ੍ਰਕਿਰਤੀ ਅਟਕਦੀ ਹੈ ਅਤੇ ਗਲਤ ਖਰਚ ਕਰਦੀ ਹੈ ਪਰ ਉਨ੍ਹਾਂ ਨੂੰ ਲਗਦਾ ਹੈ ਕਿ ਮੈਂ ਬਹੁਤ ਜਲਦੀ 'ਚ ਹਾਂ ਅਤੇ ਕਾਫ਼ੀ ਕਠੋਰ ਹਾਂ।

ਸ੍ਰੀ ਮਾਂ ਅਸਲ ਵਿਚ ਉੱਚ ਅਭਿਲਾਸ਼ੀ ਸਨ। ਪਰੰਤੂ ਭਾਰੀ ਰੁਕਾਵਟਾਂ ਦੇ ਬਾਵਜੂਦ ਉਹ ਕਦੇ ਉਤਸ਼ਾਹ ਨਹੀਂ ਸੀ ਢਾਉਂਦੇ ਅਤੇ ਨਾ ਹੀ ਕਦੇ ਉਹਨਾਂ ਸੰਘਰਸ਼ ਛੱਡਿਆ। ਆਪਣੇ ਚੇਲਿਆਂ ਨੂੰ ਉੱਚਾ ਚੁੱਕਣ ਲਈ ਉਹਨਾਂ ਨੇ ਵਿਹਾਰਕ ਅਤੇ ਅਧਿਆਤਮਕ ਸਲਾਹ ਮਿਲਾ ਕੇ ਆਪਣੇ ਚੇਲਿਆਂ ਨੂੰ ਦਿਤੀ। ਇਸ ਸੰਬੰਧ ਵਿਚ ਸ਼ੁਰੂ-ਸ਼ੁਰੂ ਵਿਚ ਉਹਨਾਂ ਦਾ ਲਿਖਿਆ ਲੇਖ 'ਇਕ ਪਰਮ ਖੋਜ' ਇਕ ਅਦੁੱਤੀ ਦਸਤਾਵੇਜ਼ ਹੈ। ਪਹਿਲਾਂ ਉਹ ਉਮਰ ਦੇ ਸੰਬੰਧ ਵਿਚ ਇਕ ਵਿਹਾਰਕ ਸਲਾਹ ਦਿੰਦੇ ਹਨ :

> ਵਿਅਕਤੀਗਤ ਮੈਂ ਅਤੇ ਸਰਵ ਵਿਆਪਕ ਮੈਂ ਇਕ ਹੀ ਹਾਂ ; ਹਰ ਸ਼ਬਦ ਵਿਚ, ਹਰ ਵਸਤੂ ਵਿਚ, ਹਰ ਪ੍ਰਮਾਣੂ ਵਿਚ ਈਸ਼ਵਰੀ ਸ਼ਕਤੀ ਮੌਜੂਦ ਹੈ

ਅਤੇ ਮਨੁੱਖ ਦਾ ਕਰਤੱਵ ਇਸ ਨੂੰ ਪ੍ਰਗਟ ਕਰਨਾ ਹੈ ।

ਆਪਣੇ ਲਈ ਮਨੁੱਖ ਨੂੰ ਆਪਣੇ ਅੰਦਰ ਹੀ ਈਸ਼ਵਰੀ ਸ਼ਕਤੀ ਦੀ ਮੌਜੂਦਗੀ ਨੂੰ ਵਧਾਉਣਾ ਚਾਹੀਦਾ ਹੈ । ਕੁਝ ਉਤਸਕ ਪੱਕੇ ਸਿਖਿਆਰਥੀ ਬਣ ਕੇ ਪਹੁੰਚਦੇ ਹਨ : ਉਹਨਾਂ ਦਾ ਵਾਤਾਵਰਣ ਅਨੁਸਾਰ ਅਸਤਿਤਵ ਕਾਫੀ ਆਪਣੇ ਨਾਲ ਮੇਲਣ ਵਾਲਾ ਹੈ, ਅਸਥਿਰ ਨਹੀਂ ਹੋਣ ਵਾਲਾ, ਸੰਤੁਲਿਤ ਹੈ ਅਤੇ ਇਸ ਦੇ ਵਿਰੁੱਧ ਸੰਘਰਸ਼ ਬਹੁਤ ਲੰਬਾ ਅਤੇ ਕਸ਼ਟਦਾਇਕ ਹੁੰਦਾ ਹੈ । ਇਸ ਦੇ ਉਲਟ ਹੋਰ ਲੋਕ ਵਧੇਰੇ ਗੈਰ-ਸਖਸ਼ੀ, ਵਧੇਰੇ ਨਿਮਨ, ਵਧੇਰੇ ਅਧਿਆਤਮਕ ਹੁੰਦੇ ਹਨ, ਉਹ ਆਪਣੇ ਅਸਤਿਤਵ ਦੇ ਅਪਾਰ ਈਸ਼ਵਰੀ ਸ੍ਰੋਤ ਨਾਲ ਸਰਲਤਾ ਪੂਰਵਕ ਸੰਪਰਕ ਕਰ ਲੈਂਦੇ ਹਨ ਪਰ ਸਾਨੂੰ ਇਹ ਨਹੀਂ ਭੁਲਣਾ ਚਾਹੀਦਾ ਕਿ ਇਹਨਾਂ ਲੋਕਾਂ ਨੂੰ ਵੀ ਅਨੁਕੂਲਣ ਤੇ ਰੂਪਾਂਤਰਣ ਲਈ ਰੋਜ਼ਾਨਾ ਅਤੇ ਲਗਾਤਾਰ ਵਿਵਸਥਤ ਢੰਗ ਨਾਲ ਮਿਹਨਤ ਕਰਨੀ ਚਾਹੀਦੀ ਹੈ ਤਾਂ ਜੋ ਇਸ ਸ਼ੁਧ ਪ੍ਰਕਾਸ਼ ਦੇ ਵਿਕਰਣ ਨੂੰ ਧੁੰਧਲਾ ਕਰਨ ਵਾਲਾ ਉਹਨਾਂ ਦੇ ਅੰਦਰ ਕੁਝ ਨਾ ਹੋਵੇ ।[1]

ਅਤੇ ਜਵਾਬ ਵਿਚ ਮਿਲਣ ਵਾਲਾ ਉਤਰ ਧੰਨਵਾਦ ? ਸ੍ਰੀ ਮਾਂ ਈਸ਼ਵਰੀ ਧੰਨਵਾਦ ਦੇ ਸੇਵਾ ਪ੍ਰਬੰਧ ਦਾ ਵਰਣਨ ਕਰਦੇ ਹੋਏ ਜੰਤਰਿਕ ਲਹਿਰਾਂ ਦੇ ਸਾਗਰ ਵਿਚ ਤਰਨ ਲਗਦੇ ਹਨ :

...ਅੰਦਰਲੀ ਈਸ਼ਵਰਤਾ ਕਦੇ ਆਪਣੇ ਆਪ ਨੂੰ ਆਰੋਪਤ ਨਹੀਂ ਕਰਦੀ, ਕੋਈ ਦਾਅਵਾ ਨਹੀਂ ਕਰਦੀ, ਕਦੇ ਧਮਕੀ ਨਹੀਂ ਦਿੰਦੀ ; ਉਹ ਆਪਣੇ ਆਪ ਨੂੰ ਪੇਸ਼ ਕਰਦੀ ਹੈ, ਸੌਂਪਦੀ ਹੈ, ਸਾਰਿਆਂ ਜੀਵਾਂ ਦੇ ਹਿਰਦਿਆ ਵਿਚ ਅਤੇ ਸਾਰੀਆਂ ਵਸਤਾਂ ਵਿਚ ਆਪਣੇ ਆਪ ਨੂੰ ਛੁਪਾਉਂਦੀ ਅਤੇ ਭੁਲਾਉਂਦੀ ਹੈ ; ਉਹ ਕਿਸੇ ਤੇ ਆਰੋਪ ਨਹੀਂ ਲਗਾਉਂਦੀ, ਨਾ ਫ਼ੈਸਲਾ ਕਰਦੀ ਹੈ, ਨਾ ਕਿਸੇ ਨੂੰ ਨਿੰਦਦੀ ਹੈ, ਨਾ ਕਿਸੇ ਨੂੰ ਅਪਰਾਧੀ ਠਹਿਰਾਉਂਦੀ ਹੈ । ਉਹ ਤਾਂ ਬਿਨਾਂ ਦਬਾਅ ਦੇ ਨਿਪੁੰਨਤਾ ਪ੍ਰਾਪਤ ਕਰਨ ਲਈ ਬਿਨਾ ਫਟਕਾਰੇ ਤ੍ਰਿਸਕਾਰ ਕਰਨ ਲਈ, ਬਿਨਾ ਵਿਕਲਤਾ ਦੇ ਉਤਸ਼ਾਹਤ ਕਰਨ ਲਈ ਅਤੇ ਹਰ ਇਕ ਨੂੰ ਉਸ ਖਜ਼ਾਨੇ ਨਾਲ ਭਰਪੂਰ ਕਰਨ ਲਈ, ਜਿਸ ਦੇ ਯੋਗ ਉਹ ਹੈ ਲਗਾਤਾਰ ਕੰਮ ਵਿਚ ਲੱਗੇ ਰਹਿੰਦੇ ਹਨ । ਉਹ ਤਾਂ ਉਹ ਮਾਂ ਹਨ ਜਿਸ ਦਾ ਪਿਆਰ ਸਹਿਯੋਗੀ ਹੈ, ਪੋਸ਼ਣ ਕਰਦਾ ਹੈ, ਚੌਕਸੀ ਅਤੇ ਰੱਖਿਆ ਕਰਦਾ ਹੈ, ਸਲਾਹ ਅਤੇ ਸੰਭਾਵਨਾ ਦਿੰਦਾ ਹੈ, ਕਿਉਂਕਿ ਉਹ ਸਾਰਿਆਂ ਨੂੰ ਸਮਝਦੇ ਹਨ ਅਤੇ ਇਸ ਲਈ ਸਾਰਿਆਂ ਨੂੰ ਸਹਾਇਤਾ ਦਿੰਦੇ ਹਨ, ਸਭ ਨੂੰ ਮੁਕਤ ਅਤੇ ਖਿਮਾ ਕਰਦੇ ਹਨ, ਸਾਰਿਆਂ ਦੇ ਪ੍ਰਤੀ ਆਸ਼ਾ-ਵਾਦੀ ਰਹਿੰਦੇ ਹਨ ਅਤੇ ਉਹਨਾਂ ਨੂੰ ਇਸ ਲਈ ਤਿਆਰ ਕਰਦੇ ਹਨ । ਉਹ ਸਭ ਨੂੰ ਆਪਣੇ 'ਚ ਵਸਾਉਂਦੀ ਹੈ ਅਤੇ ਉਹਨਾਂ ਦਾ ਜੋ ਕੁਝ ਹੈ,

1. ਵਰਡਜ਼ ਆਫ਼ ਲਾਗ ਏਗੋ, 1952, ਪੰਨਾ 45-46

ਉਹ ਸਭ ਦਾ ਹੈ । ਕਿਉਂਕਿ ਸਭ ਤੇ ਉਹਨਾਂ ਦਾ ਸ਼ਾਸਨ ਹੈ ਇਸ ਲਈ ਉਹ ਸਭ ਦਾ ਸਹਿਕਰਤਾ ਹੈ ਅਤੇ ਇਸੇ ਕਰਕੇ ਕੋਈ ਵੀ, ਛੋਟਾ ਜਾਂ ਵੱਡਾ ਜੇਕਰ ਉਸ ਦੇ ਨਾਲ ਰਾਜਾ ਜਾਂ ਈਸ਼ਵਰ ਬਣਨਾ ਚਾਹੁੰਦੇ ਹਨ, ਉਹ ਆਪਣੀ ਤਾਨਾਸ਼ਾਹੀ ਨਹੀਂ ਚਲਾਉਂਦੇ ਸਗੋਂ ਆਪਣੇ ਭਾਈਚਾਰੇ ਦੇ ਵਾਂਗ ਵਿਹਾਰ ਕਰਦੇ ਹਨ ।[1]

ਕਾਫ਼ੀ ਜ਼ਿਆਦਾ ਉਮਰ ਹੋ ਜਾਣ ਤੇ ਵੀ ਆਪਣੀ ਅਤੀ ਮਾਨਵੀ ਸ਼ਕਤੀ ਨਾਲ ਸ੍ਰੀ ਮਾਂ ਪੁਰਸ਼ ਅਤੇ ਇਸਤਰੀ, ਯੁਵਕ ਅਤੇ ਬਜ਼ੁਰਗ ਦੇ ਦਰਮਿਆਨ ਏਕਤਾ ਲਿਆਉਣ ਲਈ ਸੰਘਰਸ਼ ਕਰਦੇ ਰਹੇ ਅਤੇ ਉਹਨਾਂ ਨੂੰ ਨਿਰਾਸ਼ਾ ਅਤੇ ਸਹਾਇਤਾ ਤੋਂ ਬਿਨਾਂ ਅਨੁਭਵ ਤੋਂ ਉਪਰ ਉਠਣ ਲਈ ਪ੍ਰੇਰਨਾ ਕਰਦੇ ਰਹੇ :

ਈਸ਼ਵਰੀ ਜੋਤੀ ਅਤੇ ਜੀਵਨ ਨਾਲ ਜੋ ਵਿਅਕਤੀ ਸੰਪਰਕ ਕਰਨ ਲਗਦਾ ਹੈ ਉਹ ਨਾਸ਼ਮਾਨ – ਜੀਵਨ ਦੇ ਮਾਇਆ ਜਾਲ ਤੋਂ ਉਤਨਾ ਹੀ ਜ਼ਿਆਦਾ ਦਰਦ ਅਨੁਭਵ ਕਰਨ ਲੱਗਦਾ ਹੈ ।

ਪਰ ਇਸ ਅਨੁਭੂਤੀ ਦਾ ਉਪਯੋਗ ਰੂਪਾਂਤਰਣ ਲਈ ਪ੍ਰੇਰਕ ਦੇ ਵਿਚ ਹੋਣਾ ਚਾਹੀਦਾ ਹੈ ਤਾਂ ਜੋ ਅਸੀਂ ਇਸ ਮਾਇਆ-ਜਾਲ ਤੋਂ ਮੁਕਤ ਹੋ ਕੇ ਸੱਚ ਦੇ ਗੌਰਵ ਨੂੰ ਪ੍ਰਾਪਤ ਕਰ ਸਕੀਏ ।[2]

ਇਹ ਸ੍ਰੀ ਮਾਂ ਦੇ ਨੀਤੀ ਵਚਨ ਮਾਤਰ ਹੀ ਨਹੀਂ ਸਨ ਸਗੋਂ ਉਹ ਇਹਨਾਂ ਨੂੰ ਵਿਹਾਰ ਵਿਚ ਵੀ ਲਿਆਉਂਦੇ ਸਨ ਜਿਵੇਂ ਕਿ ਉਹਨਾਂ ਨੇ ਹੁਤਾ ਨੂੰ ਲਿਖਿਆ ਹੈ :

ਪ੍ਰਾਰਥਨਾ ਵਿਚ ਸ਼ਾਮਲ ਹੋਣ ਲਈ ਤੁਸੀਂ ਮੈਥੋਂ ਪੁੱਛਦੇ ਹੋ ਕਿ ਮੈਂ ਕਿਸ ਸਮੇਂ ਪ੍ਰਾਰਥਨਾ ਕਰਦੀ ਹਾਂ । ਪਰ ਵੇਖੋ, ਪ੍ਰਾਰਥਨਾ ਕਰਨ ਜਾਂ ਧਿਆਨ ਕਰਨ ਦਾ ਮੇਰਾ ਕੋਈ ਨਿਸ਼ਚਿਤ ਸਮਾਂ ਨਹੀਂ ਹੈ । ਇਹ ਸਰੀਰ ਰਾਤ ਦਿਨ, ਇਥੋਂ ਤੱਕ ਕਿ ਜਦ ਇਹ ਹੋਰ ਕੰਮਾਂ ਵਿਚ ਲੀਨ ਦਿਖਾਈ ਦਿੰਦਾ ਹੈ ਤਦ ਵੀ, ਲਗਾਤਾਰ ਈਸ਼ਵਰ ਨੂੰ ਪ੍ਰਾਰਥਨਾ ਕਰਦਾ ਰਹਿੰਦਾ ਹੈ ਕਿ ਉਹ ਇਸ ਮਾਇਆ ਭਰੇ ਸੰਸਾਰ ਵਿਚ ਪਰਮ ਸੱਤ ਨੂੰ ਪ੍ਰਗਟ ਕਰੇ ਅਤੇ ਇਸ ਸ਼ਸ਼ੋਪੰਜ-ਪੂਰਣ ਸੰਸਾਰ ਨੂੰ ਆਪਣੇ ਪਰਮ ਪਿਆਰ ਨਾਲ ਆਪੂਰਿਤ ਕਰੇ । ਇਸ ਲਈ ਕਦੇ ਵੀ ਜਦੋਂ ਤੁਸੀਂ ਪ੍ਰਾਰਥਨਾ ਕਰਨਾ ਚਾਹੋ, ਕਰ ਸਕਦੇ ਹੋ ਅਤੇ ਤੁਹਾਡੀ ਪ੍ਰਾਰਥਨਾ ਨਿਸ਼ਚਿਤ ਰੂਪ ਵਿਚ ਮੇਰੀ ਪ੍ਰਾਰਥਨਾ ਨਾਲ ਜੁੜ ਜਾਵੇਗੀ ।[3]

ਜੇਕਰ ਦੂਰ ਦ੍ਰਿਸ਼ਟੀ ਨਾ ਹੋਣ ਕਾਰਨ ਲੋਕ ਇਹ ਸੋਚ ਕੇ ਉਦਾਸ ਹੋ ਜਾਂਦੇ ਹਨ ਕਿ ਅਤੀ ਮਾਨਵ ਦੇ ਅਵਤਰਣ ਦੇ ਵਿਸ਼ੇ 'ਚ ਕੁਝ ਚਮਤਕਾਰ ਨਹੀਂ ਹੋਇਆ ਹੈ ਤਾਂ ਇਸ ਨਾਲ ਉਹਨਾਂ ਦਾ ਗਹਿਰਾ ਗਿਆਨ ਹੀ ਪ੍ਰਗਟ ਹੁੰਦਾ ਹੈ :

1. ਉਹੀ, ਪੰਨਾ 47
2. ਵਾਈਟ ਰੋਜੇਜ, 1973, ਪੰਨਾ 53
3. ਉਹੀ, ਪੰਨਾ 63-64

ਅਸਲ ਵਿਚ, ਇਹ ਕਹਿਣਾ ਕਾਫ਼ੀ ਤਾਰਕਿਕ ਲੱਗਦਾ ਹੈ ਕਿ ਆਤਮਾ ਦੇ ਕੰਮ ਦਾ ਪ੍ਰਤੱਖ ਗਿਆਨ ਵਿਅਕਤੀ ਨੂੰ ਜ਼ਰੂਰ ਹੋਣਾ ਚਾਹੀਦਾ ਹੈ। ਜੇਕਰ ਤੁਹਾਨੂੰ ਆਤਮਾ ਦੀ ਜਾਣਕਾਰੀ ਹੀ ਨਹੀਂ ਹੈ ਤਾਂ ਤੁਸੀਂ ਇਸ ਨੂੰ ਕੰਮ ਕਰਦੇ ਕਿਵੇਂ ਦੇਖ ਸਕਦੇ ਹੋ। ਕਿਉਂਕਿ ਇਸ ਭੌਤਿਕ ਸੰਸਾਰ ਵਿਚ ਜੋ ਵੀ ਕੰਮ ਆਤਮਾ ਕਰਦੀ ਹੈ, ਇਸ ਦਾ ਪ੍ਰਣਾਮ ਨਿਸ਼ਚਿਤ ਰੂਪ ਵਿਚ ਭੌਤਿਕ ਹੀ ਹੁੰਦਾ ਹੈ ਅਤੇ ਭੌਤਿਕ ਹੋਣ ਕਰਕੇ ਹੀ ਤੁਹਾਨੂੰ ਇਹ ਬਹੁਤ ਸੁਭਾਵਿਕ ਲਗਦਾ ਹੈ। ਜੋ ਪ੍ਰਕਿਰਤੀ ਕਰਦੀ ਹੈ, ਕੀ ਤੁਸੀਂ ਉਸ ਨੂੰ ਜਾਣਦੇ ਹੋ ਅਤੇ ਜੋ ਆਤਮਾ ਕਰਦੀ ਹੈ ਕੀ ਤੁਸੀਂ ਉਸ ਨੂੰ ਜਾਣਦੇ ਹੋ ?[1]

---

1. ਕਵੈਸਚਨਜ਼ ਐਂਡ ਆਨਸਵਰਸ, 1965, ਪੰਨਾ 10

31

# ਅਤੀ ਮਾਨਵ ਦਾ ਅਵਤਰਣ

ਉੱਨੀ ਸੌ ਪੰਜਾਹ ਦੇ ਬਾਅਦ ਵਾਲੇ ਦਹਾਕੇ ਵਿਚ ਸ੍ਰੀ ਮਾਂ ਦਾ ਪ੍ਰਸ਼ਨ-ਉੱਤਰ ਪੱਧਰ ਚਲਦਾ ਰਿਹਾ ਜਿਸ ਵਿਚ ਉਹ ਬੱਚਿਆਂ ਦੇ ਪ੍ਰਸ਼ਨਾਂ ਅਤੇ ਸ਼ੱਕਾਂ ਦਾ ਹਲ ਕਰਦੇ ਰਹੇ। ਬਿਨਾਂ ਕਿਸੇ ਅਪਵਾਦ ਦੇ ਉਨ੍ਹਾਂ ਦੇ ਉੱਤਰਾਂ ਵਿਚ ਉਨ੍ਹਾਂ ਦੀ ਆਤਮਾ ਦੀ ਝਲਕ ਮਿਲਦੀ ਸੀ ਜਿਹੜੀ ਅਨੰਤ ਆਕਾਸ਼ ਵਿਚ ਚੰਦਰਮਾਂ ਅਤੇ ਤਾਰਿਆਂ ਨੂੰ ਅਸਲ ਵਿਚ ਥੰਮੀ ਰਖਦੀ ਹੈ।

ਫਰਵਰੀ 1956 ਵਿਚ ਸ੍ਰੀ ਮਾਂ ਦੇ ਸਹਿਯੋਗੀਆਂ ਅਤੇ ਪ੍ਰਸ਼ੰਸਕਾਂ ਦੀ ਇਕ ਨੁਮਾਇਸ਼ ਹੋਈ। ਇਸ ਦੇ ਬਾਅਦ 21 ਫਰਵਰੀ ਨੂੰ ਦਰਸ਼ਨ ਹੋਇਆ। 29 ਫਰਵਰੀ ਨੂੰ ਸ੍ਰੀ ਮਾਂ ਜਦੋਂ ਸ਼ਾਮ ਦੀ ਸਭਾ ਵਿਚ ਧਿਆਨ ਕਰ ਰਹੇ ਸਨ ਤਦ ਉਨ੍ਹਾਂ ਨੂੰ ਅਤੀ ਮਾਨਵ ਦੇ ਅਵਤਰਣ ਦਾ ਅਨੁਭਵ ਹੋਇਆ।

ਇਸ ਸ਼ਾਮ ਨੂੰ ਤੁਸੀਂ ਲੋਕਾਂ ਵਿਚ ਸਥੂਲ ਅਤੇ ਭੌਤਿਕ ਰੂਪ ਨਾਲ ਈਸ਼ਵਰੀ ਉਪਸਥਿਤੀ ਮੌਜੂਦ ਸੀ। ਮੇਰੇ ਕੋਲ ਇਕ ਜੀਊਂਦੇ ਜਾਗਦੇ ਈਸ਼ਵਰ ਦਾ ਆਕਾਰ ਸੀ ਜੋ ਬ੍ਰਹਿਮੰਡ ਤੋਂ ਵੀ ਵੱਡਾ ਸੀ। ਮੇਰੇ ਸਾਹਮਣੇ ਇਕ ਵਿਸ਼ਾਲ ਸੁਨਿਹਰੀ ਦਰਵਾਜ਼ਾ ਸੀ ਜੋ ਵਿਸ਼ਵ ਅਤੇ ਦੇਵ ਲੋਕ ਦੇ ਦਰਮਿਆਨ ਸਥਿਤ ਸੀ।

ਜਿਉਂ ਹੀ ਮੈਂ ਦਰਵਾਜ਼ਾ ਖੋਲ੍ਹਿਆ, ਆਪਣੀ ਚੇਤਨਾ ਦੇ ਇਕ ਪਲ 'ਚ ਮੈਨੂੰ ਪਤਾ ਲਗਾ ਅਤੇ ਇੱਛਾ ਪ੍ਰਗਟ ਕੀਤੀ ਕਿ "ਹੁਣ ਸਮਾਂ ਆ ਗਿਆ ਹੈ" ਅਤੇ ਇਕ ਵਿਸ਼ਾਲ ਸੁਨਹਿਰੀ ਹਥੌੜਾ ਚੁੱਕ ਕੇ ਮੈਨੂੰ ਇਕ ਸੱਟ ਮਾਰੀ, ਉਸ ਦਰਵਾਜ਼ੇ ਤੇ ਸਿਰਫ਼ ਇਕ ਸੱਟ ਨਾਲ ਦਰਵਾਜ਼ਾ ਟੁੱਕੜੇ ਟੁੱਕੜੇ ਹੋ ਗਿਆ।

ਤਦ ਅਤੀ ਮਾਨਵੀ ਜੋਤੀ, ਸ਼ਕਤੀ ਅਤੇ ਚੇਤਨਾ ਇਕ ਬੇਰੋਕ ਗਤੀ ਨਾਲ ਧਰਤੀ ਤੇ ਫੈਲਣ ਲਗੇ।

ਇਸ ਦਾ ਅਰਥ ਇਹ ਹੋਇਆ ਕਿ ਅਤੀ ਮਾਨਵੀ ਪ੍ਰਕਾਸ਼ ਪ੍ਰਿਥਵੀ ਤੇ ਪ੍ਰਗਟ ਹੋ ਗਿਆ ਸੀ। ਪਰ ਇਸ ਦਾ ਅਰਥ ਬ੍ਰਹਮ ਯਥਾਰਥ ਵਿਚ ਕਿਸੇ ਪ੍ਰਕਾਰ ਦਾ ਪ੍ਰਤੱਖ ਦਲੀਲ ਸੀ? ਸ੍ਰੀ ਮਾਂ ਦਾ ਜਵਾਬੀ ਉੱਤਰ ਸੀ ਕਿ ਅਜੇ ਅਤੀ ਮਾਨਵੀ ਜਾਤੀ ਦੇ

ਵਿਕਾਸ ਵਿਚ ਕੁਝ ਸਦੀਆਂ ਲੱਗ ਸਕਦੀਆਂ ਹਨ। ਪਰ ਇਸ ਪ੍ਰਕਾਰ ਦੀ ਮੱਧਵਰਗੀ ਜਾਤੀ ਦੇ ਉਦਾਹਰਣ ਅਸੀਂ ਹੁਣ ਵੀ ਵੇਖ ਸਕਦੇ ਹਾਂ :

> ...ਹੁਣ ਸਮਾਂ ਆ ਗਿਆ ਹੈ ਕਿ ਮਾਨਵ ਜਾਤੀ ਦੇ ਕੁਝ ਵਿਸ਼ੇਸ਼ ਵਿਅਕਤੀ, ਜਿਹੜੇ ਅਧਿਆਤਮਿਕਤਾ ਦੀਆਂ ਜ਼ਰੂਰੀ ਸ਼ਰਤਾਂ ਨੂੰ ਪੂਰੇ ਕਰਦੇ ਹੋਣ, ਆਪਣੇ ਸਰੀਰ ਨੂੰ ਅਤੀ ਮਾਨਵੀ ਸ਼ਕਤੀ, ਚੇਤਨਾ ਅਤੇ ਪ੍ਰਕਾਸ਼ ਦੀ ਸਹਾਇਤਾ ਨਾਲ ਰੂਪਾਂਤਰਤ ਕਰ ਸਕਦੇ ਹਨ। ਉਹ ਫਿਰ ਪਸ਼ੂ-ਮਾਨਵ ਨਾ ਰਹਿ ਕੇ ਅਤੀ ਮਾਨਵ ਬਣ ਜਾਣਗੇ।[1]

ਸ੍ਰੀ ਅਰਵਿੰਦ ਆਸ਼ਰਮ ਦੀ ਦਿੱਲੀ ਸ਼ਾਖਾ ਨੂੰ ਸ੍ਰੀ ਮਾਂ ਵਿਦਿਆਲੇ ਦੇ ਉਦਘਾਟਨ ਕਰਦੇ ਹੋਏ ਜਦ ਉਨ੍ਹਾਂ ਵਿਸ਼ੇਸ਼ ਸੰਦੇਸ਼ ਦਿੱਤਾ ਸੀ ਤਦ ਨਿਰਸੰਦੇਹ ਸ੍ਰੀ ਮਾਂ ਦੇ ਮਨ ਵਿਚ ਗੱਲ ਸੀ :

> ਪ੍ਰਿਥਵੀ ਤੇ ਇਕ ਨਵੀਂ ਜੋਤੀ ਪ੍ਰਗਟ ਹੋ ਗਈ ਹੈ।
> ਅੱਜ ਖੁਲ੍ਹੇ ਹੋਏ ਇਸ ਨਵੇਂ ਵਿਦਿਆਲੇ ਦਾ ਇਹ ਮਾਰਗ-ਦਰਸ਼ਨ ਕਰੇ।

ਫਰਵਰੀ 1957 ਵਿਚ ਉਨ੍ਹਾਂ ਨੇ ਅੱਸੀਵੇਂ ਸਾਲ ਵਿਚ ਪ੍ਰਵੇਸ਼ ਕੀਤਾ। ਇਸ ਵੇਲੇ ਉਨ੍ਹਾਂ ਦੀ ਖੱਬੀ ਅੱਖੋਂ ਖ਼ੂਨ ਵਗਣਾ ਸ਼ੁਰੂ ਹੋ ਗਿਆ ਸੀ ਅਤੇ ਨਤੀਜੇ ਵਜੋਂ ਉਨ੍ਹਾਂ ਦੀ ਨਜ਼ਰ ਕਮਜ਼ੋਰ ਹੋ ਗਈ ਸੀ ਪਰ ਉਨ੍ਹਾਂ ਨੂੰ ਤਾਂ ਕਠਿਨ ਮਿਹਨਤ ਤੋਂ ਕੋਈ ਵੀ ਨਹੀਂ ਸੀ ਰੋਕ ਸਕਦਾ। ਆਸ਼ਰਮ ਦੀ ਵੱਧਦੀ ਹੋਈ ਪ੍ਰਬੰਧਕੀ ਜ਼ਿੰਮੇਵਾਰੀ ਵਿਚ ਉਹ ਵਿਅਕਤੀਗਤ ਰੂਪ 'ਚ ਧਿਆਨ ਦਿੰਦੇ ਸਨ ਅਤੇ ਇਸ ਦੇ ਅੰਦਰ ਰਹਿਣ ਵਾਲਿਆਂ ਨੂੰ ਨਿਯਮਤ ਰੂਪ ਨਾਲ ਆਪਣੇ ਸੁਪਨਿਆਂ ਅਤੇ ਦ੍ਰਿਸ਼ਟੀਆਂ ਦੇ ਬਾਰੇ ਦੱਸਦੇ ਰਹਿੰਦੇ ਸਨ। ਧਿਆਨ ਦੇ ਬਾਅਦ ਉਹ 'ਧੰਮਪਦ' ਦੇ ਪੱਦਾਂ ਤੇ ਟਿੱਪਣੀ ਕਰਦੇ ਸਨ ਅਤੇ ਇਸ ਬੋਧੀ ਧਰਮ ਗ੍ਰੰਥ ਦੇ ਸਦੀਵੀ ਸੱਚ ਨੂੰ ਰੇਖਾਂਕਤ ਕਰਦੇ ਸਨ।

ਜਦੋਂ ਕਦੋਂ ਉਨ੍ਹਾਂ ਦੀਆਂ ਟਿੱਪਣੀਆਂ ਸ੍ਰੀ ਅਰਵਿੰਦ ਯੋਗ ਦੇ ਸੰਦਰਭ ਵਿਚ ਬੁੱਧ ਦੇ ਉਪਦੇਸ਼ਾਂ ਦੀ ਵਿਸ਼ੇਸ਼ਤਾ ਦਸਦੇ ਸਨ ਅਤੇ ਉਹ ਵਿਚਾਰਾਂ ਦੇ ਇਕ ਜਗ-ਮਗਾਉਂਦੇ ਮੋਤੀ ਦੇ ਰੂਪ 'ਚ ਉਭਰੇ :

> ਮੌਤ ਤੋਂ ਕੁਝ ਵੀ ਅਪੇਕਸ਼ਾ ਨਾ ਕਰੋ। ਜੀਵਨ ਹੀ ਤੁਹਾਡੀ ਮੁਕਤੀ ਹੈ। ਜੀਵਨ ਵਿਚ ਹੀ ਆਪਣੇ ਆਪ ਨੂੰ ਰੂਪਾਂਤਰਤ ਕਰਨਾ ਹੈ। ਪ੍ਰਿਥਵੀ ਤੇ ਰਹਿ ਕੇ ਹੀ ਤੁਸਾਂ ਤਰੱਕੀ ਕਰਨੀ ਹੈ। ਸਰੀਰ ਵਿਚ ਹੀ ਤੁਸਾਂ ਜਿੱਤ ਪ੍ਰਾਪਤ ਕਰ ਸਕਦੇ ਹੋ।[2]

ਸ੍ਰੀ ਮਾਂ ਨੇ ਗੀਤਾ ਵਿਚ ਆਸਰਾ ਅਤੇ ਧੰਮਪਦ ਦੇ ਪ੍ਰਤੀ ਸ਼ਰਧਾ ਨਾਲ ਉਨ੍ਹਾਂ ਦੇ ਆਪਣੇ ਯੌਗਿਕ ਅਨੁਭਵਾਂ ਨੇ ਇਸ ਭਵਿੱਖਤ ਸੂਚਕ ਕਥਨ ਨੂੰ ਨਿਸ਼ਚਿਤ ਕੀਤਾ :

---

1. ਕਵੈਸਚਨਜ਼ ਐਂਡ ਅਨਸਰਵਜ਼, 1956, ਪੰਨਾ 281
2. ਉਹੀ, ਸੈਂਚਰੀ ਸੰਸਕਰਣ, ਭਾਗ 3, ਪੰਨਾ 198

ਈਸ਼ਵਰੀ ਕ੍ਰਿਪਾ ਦੇ ਪ੍ਰਤੀ ਇਕ ਗਹਿਰਾ ਵਿਸ਼ਵਾਸ ਈਸ਼ਵਰੀ ਇੱਛਿਆ ਦੇ ਪ੍ਰਤੀ ਇਕ ਪੂਰਵ ਸਮਰਪਣ, ਈਸ਼ਵਰੀ ਯੋਜਨਾ ਦੇ ਪ੍ਰਤੀ ਇਕ ਸੰਪੂਰਣ ਨਿਸ਼ਠਾ ਕੰਮਾਂ ਵਿਚ ਉਸੇ ਰੂਪ ਵਿਚ ਕਰਨ ਦਾ ਕਾਰਨ ਬਣਦੀ ਹੈ ਜਿਸ ਰੂਪ ਵਿਚ ਬਿਨਾਂ ਫਲ ਦੀ ਇੱਛਾ ਕੀਤੇ ਕੰਮ ਕਰਦੇ ਜਾਣਾ ਚਾਹੀਦਾ ਹੈ। ਇਹ ਪੂਰਣ ਮੁਕਤੀ ਹੈ। ਇਹ ਅਸਲ ਵਿਚ ਵੇਦਨਾ ਦਾ ਮੂਲ ਹੈ। ਚੇਤਨਾ ਨਾ ਬਦਲਣ ਯੋਗ ਆਨੰਦ ਨਾਲ ਭਰ ਗਈ ਹੈ ਅਤੇ ਉਸ ਵਿਅਕਤੀ ਦਾ ਹਰ ਇਕ ਕਦਮ ਗੌਰਵ ਦੇ ਚਮਤਕਾਰ ਨੂੰ ਪ੍ਰਗਟ ਕਰਦਾ ਹੈ।[1]

---

1. ਉਹੀ, ਪੰਨਾ 298

## 32

# ਨਵੇਂ ਅਭਿਆਸ

ਅੱਸੀ ਵਰ੍ਹਿਆਂ ਦੀ ਉਮਰ ਵਿਚ ਸ੍ਰੀ ਮਾਂ ਨੇ ਬੱਚਿਆਂ ਦੀ ਚਿੱਤਰਕਾਰੀ ਦੀ ਪ੍ਰਦਰਸ਼ਨੀ ਵੇਖੀ ਅਤੇ ਤਾੜੀਆਂ ਵਜਾ ਕੇ ਉਨ੍ਹਾਂ ਸ਼ਾਬਾਸ਼ ਦਿੱਤੀ। ਉਹ ਵੱਖ ਵੱਖ ਵਿਭਾਗਾਂ ਵਿਚ ਗਏ ਅਤੇ ਸਹਿਜ ਅਨੁਭੂਤੀ ਨਾਲ ਹੀ 'ਕਮੀ ਵਾਲੇ ਥਾਂਵਾਂ' ਦਾ ਪਤਾ ਲਗਾ ਲਿਆ। ਇਹ ਥਾਂਵਾਂ ਸ੍ਰੀ ਮਾਂ ਨੂੰ ਸੁਧਾਈ ਲਈ ਬੁਲਾ ਰਹੀਆਂ ਸਨ। ਹਮੇਸ਼ਾਂ ਵਾਂਗ ਉਹ ਸਵੇਰੇ ਬਾਰਜੇ ਵਿਚ ਦਰਸ਼ਨ ਦਿੰਦੇ ਖੇਡ ਦੇ ਮੈਦਾਨ ਵਿਚ ਖੇਡਦੇ, ਇੰਟਰਵਿਊ ਦਿੰਦੇ, ਚਿੱਠੀਆਂ ਦੇ ਜੁਆਬ ਦਿੰਦੇ ਅਤੇ ਸੰਗੀਤ-ਯੰਤਰ ਵਜਾਉਂਦੇ। ਉਹ ਸਾਧਾਰਣ ਜੀਵਨ ਦੇ ਇਕ ਚੱਕਰ ਨੂੰ ਆਪਣੇ ਵਿਅਕਤੀਤਵ ਦੇ ਆਤਮ ਸੰਮਿਕਨ ਲਈ ਜਿਊਂਦੇ ਸਨ ਭਾਵੇਂ ਉਹ ਅਤੀ ਮਾਨਵੀ ਜਗਤ ਦੀ ਸਕਤੀ ਮਹਿਮਾ ਅਤੇ ਆਨੰਦ ਤੋਂ ਜਾਣੂ ਸਨ :

> ਜੇਕਰ ਜ਼ਰੂਰ ਕੁਸ਼ਲਤਾ ਨੂੰ ਪ੍ਰਾਪਤ ਕਰਨ ਦੇ ਵਧੇਰੇ ਸਾਧਨ ਹੋਣ ਤਾਂ ਕੋਈ ਮੂਰਖ ਹੀ ਵਧੇਰੇ ਸ਼ਕਤੀਸ਼ਾਲੀ ਹੈ। ਪਰ ਅਤੀ ਮਾਨਵੀ ਸੰਸਾਰ ਵਿਚ ਕੋਈ ਵਿਅਕਤੀ ਜਿੰਨਾ ਅਧਿਕ ਚੇਤਨ ਹੈ, ਵਸਤਾਂ ਦੇ ਸੱਚ ਦੇ ਨਾਲ ਜਿੰਨੀ ਵਧੇਰੇ ਉਸ ਦੀ ਸੰਗਤੀ ਹੈ ਉਸ ਦਾ ਤੱਤ ਤੇ ਉਤਨਾ ਹੀ ਵਧੇਰੇ ਅਧਿਕਾਰ ਹੋਵੇਗਾ। ਇਹ ਸ਼ਕਤੀ ਸੱਚੀ ਸ਼ਕਤੀ ਹੈ। ਸ਼ਕਤੀ ਦੀ ਕਮੀ ਨੂੰ ਕੋਈ ਵੀ ਯੰਤਰ ਪੂਰਾ ਨਹੀਂ ਕਰ ਸਕਦਾ। ਇਥੇ ਲੱਖਾਂ ਵਿਚੋਂ ਇਕ ਵਿਅਕਤੀ ਦਾ ਵੀ ਸੱਚ ਦੀ ਅਭਿ-ਵਿਅਕਤੀ ਤੇ ਅਧਿਕਾਰ ਨਹੀਂ ਹੈ। ਸਭ ਕੁਝ ਅਤਿਅੰਤ ਮੂਰਖਤਾ ਪੂਰਣ ਹੈ।[1]

ਪਰ ਉਹ ਅਨੰਤ ਹੌਂਸਲੇ ਅਤੇ ਸਹਾਨੁਭੂਤੀ ਪੂਰਵਕ ਆਪਣਾ ਧਰਮ ਕਾਰਜ ਕਰਦੇ ਰਹੇ। ਉਨ੍ਹਾਂ ਦਾ ਅੱਸੀਵਾਂ ਜਨਮ ਦਿਨ ਫੁੱਲਾਂ ਦੀ ਪ੍ਰਦਰਸ਼ਨੀ, ਨਾਚ, ਗਾਣਿਆਂ ਆਦਿ ਨਾਲ ਮਨਾਇਆ ਗਿਆ ਅਤੇ ਸ੍ਰੀ ਮਾਂ ਦੀ ਉਪਸਥਿਤੀ ਵਿਚ ਪੰਦਰਾਂ ਮਿੰਟ ਦਾ ਧਿਆਨ ਵੀ ਹੋਇਆ। ਭਾਰਤ ਵਿਚ ਅਤੇ ਹੋਰ ਸਾਰੇ ਸੰਸਾਰ ਵਿਚ ਆਸ਼ਰਮ ਦੀਆਂ ਹੋਰ ਸ਼ਾਖਾਵਾਂ ਨੇ ਵੀ ਇਸ ਅਵਸਰ ਨੂੰ ਉਸੇ ਤਰ੍ਹਾਂ ਮਨਾਇਆ।

1. ਉਹੀ, ਪੰਨਾ 243-44

9 ਨਵੰਬਰ 1958 ਨੂੰ ਸ੍ਰੀ ਮਾਂ ਬੀਮਾਰ ਪੈ ਗਏ। ਉਨ੍ਹਾਂ ਨੂੰ ਇਕ ਹਲਕਾ ਦਿਲ ਦਾ ਦੌਰਾ ਪਿਆ ਅਤੇ ਉਨ੍ਹਾਂ ਨੂੰ ਬਿਸਤਰੇ ਤੇ ਪੈਣਾ ਪਿਆ। ਸ੍ਰੀ ਮਾਂ ਦੀਆਂ ਨਿਜੀ ਸੇਵਾਵਾਂ ਦੀ ਪ੍ਰਮੁੱਖ ਭਗਤਣੀ ਵਸੁਧਾਵ ਪੂਰਣ ਸਮਰਪਣ ਨਾਲ ਸ੍ਰੀ ਮਾਂ ਦੀ ਸੇਵਾ ਵਿਚ ਜੁੱਟ ਗਈ। ਹੁਣ ਉਨ੍ਹਾਂ ਦੀਆਂ ਗਤੀਵਿਧੀਆਂ ਤੇ ਭਾਰੀ ਕਟੌਤੀ ਲਗ ਗਈ ਸੀ। 1960 ਵਿਚ 29 ਫਰਵਰੀ ਨੂੰ ਚਾਰ ਸਾਲ ਪਹਿਲੇ ਹੋਏ ਅਤੀ ਮਾਨਵੀ ਦੇ ਪ੍ਰਗਟਾਅ ਦੀ ਛਿਮਾਹੀ ਜਯੰਤੀ ਮਨਾਉਣ ਲਈ ਸ੍ਰੀ ਮਾਂ ਨੇ ਦਰਸ਼ਨ ਦਿਤੇ। ਉਨ੍ਹਾਂ ਨੇ ਲੱਗਭਗ 30 ਮਿੰਟ ਇਕ ਸੰਗੀਤ-ਯੰਤਰ ਤੇ ਭਾਵਪੂਰਣ ਸੰਗੀਤ ਵਜਾਇਆ। "ਉਨ੍ਹਾਂ ਦਾ ਸੰਗੀਤ ਅਦੁੱਤੀ ਸੀ ਅਤੇ ਇੰਜ ਲਗਦਾ ਸੀ ਜਿਵੇਂ ਸੰਗੀਤ ਦੀਆਂ ਤਾਨਾਂ ਉਪਰਲੇ ਬੌਧਿਕ ਖੇਤਰ ਨਾਲ ਸੁਨਹਿਰੀ ਤ੍ਰੇਲ ਦੀ ਵਰਖਾ ਕਰ ਰਹੀਆਂ ਹੋਣ।" ਬਾਅਦ ਵਿਚ ਉਹ ਸੁਨਹਿਰੀ ਸਾੜ੍ਹੀ ਪਹਿਨ ਕੇ ਧਿਆਨ-ਕਮਰੇ ਵਿਚ ਬੈਠੇ ਅਤੇ ਸ੍ਰੀ ਅਰਵਿੰਦ ਦੇ ਕਮਲ ਦੀ ਛਾਪ ਵਾਲੇ 2500 ਸੋਨੇ ਦੇ ਤਮਗੇ ਵੰਡੇ। ਸਾਰੇ ਪਾਸੇ ਖੁਸ਼ੀ ਅਤੇ ਕਲਿਆਣ ਛਾਇਆ ਹੋਇਆ ਸੀ ਅਤੇ ਆਉਣ ਵਾਲਿਆਂ ਨੂੰ ਖੁਸ਼ੀ ਨਾਲ ਹੈਰਾਨ ਕਰ ਰਿਹਾ ਸੀ। ਜਿਵੇਂ ਕਿ ਵੈਦਿਕ ਵਿਦਵਾਨ ਐਸ. ਡੀ. ਸਾਤਵ ਲੈਕਰ ਨੇ ਆਸ਼ਰਮ ਵਿਚ ਠਹਿਰਨ ਅਤੇ ਸ੍ਰੀ ਮਾਂ ਨਾਲ ਮੁਲਾਕਾਤ ਕਰਨ ਤੋਂ ਬਾਅਦ ਲਿਖਿਆ ਸੀ :

> ਇਥੇ ਮੈਨੂੰ ਕਿਤੇ ਜਾਤੀਵਾਦ ਦੀ ਛਾਇਆ ਤਕ ਨਜ਼ਰ ਨਹੀਂ ਸੀ ਆਈ। ਸ੍ਰੀ ਮਾਂ ਨੇ ਇਸ ਨੂੰ ਕਿੰਨਾ ਬਦਲ ਦਿੱਤਾ ਹੈ। ਅੱਜ ਮੈਂ ਵੇਖਦਾ ਹਾਂ ਕਿ ਸ੍ਰੀ ਮਾਂ...ਤੇ ਨਹੀਂ ਖੁਸ਼ਹਾਲੀ ਤੇ ਵਿਸ਼ਵਾਸ ਕਰਦੇ ਹਨ। ਉਹ ਦੁਨੀਆਂ ਨੂੰ ਉਸ ਦੀ ਕਿਸਮਤ ਦੇ ਸਹਾਰੇ ਨਹੀਂ ਛੱਡਣਾ ਚਾਹੁੰਦੇ ਸਗੋਂ ਉਹ ਇਸ ਨੂੰ ਅਧਿਆਤਮਕ ਦੁਆਰਾ ਚਲਣ ਵਾਲੀ ਧਨ-ਦੌਲਤ ਨਾਲ ਭਰਪੂਰ ਕਰਨਾ ਚਾਹੁੰਦੇ ਹਨ।[1]

ਉਨ੍ਹਾ ਦਾ ਕਥਨ ਗਲਤ ਨਹੀਂ ਸੀ। ਬਾਅਦ ਵਿਚ ਸ੍ਰੀ ਮਾਂ ਨੇ ਆਪਣੇ ਚੇਲਿਆਂ ਨੂੰ ਉਦਯੋਗਿਕ ਇਕਾਈਆਂ ਅਤੇ ਕਣਕ ਦੇ ਖੇਤ ਤਿਆਰ ਕਰਨ ਲਈ ਪ੍ਰੇਰਿਤ ਕੀਤਾ। ਉਨ੍ਹਾਂ ਦਾ ਵਿਚਾਰ ਸੀ ਕਿ ਅਤੀ ਮਾਨਵੀ ਕਿਰਿਆ ਦੇ ਅੰਤਰਗਤ ਪੂਰਵਤਾ ਦੇ ਇਕ ਯੰਤਰ ਦੇ ਰੂਪ ਵਿਚ ਧਨ ਦਾ ਉਪਯੋਗ ਕੀਤਾ ਜਾ ਸਕਦਾ ਹੈ। ਧਨ ਦਾ ਤ੍ਰਿਸਕਾਰ ਨਹੀਂ ਕੀਤਾ ਜਾਣਾ ਚਾਹੀਦਾ ਸਗੋਂ ਮਨੁੱਖ ਨੂੰ ਇਸ ਪ੍ਰਤੀ ਇਕ ਉਚਿਤ ਰਵੱਈਆ ਬਨਾਉਣਾ ਚਾਹੀਦਾ ਹੈ। ਇਕ ਰੱਜੇ ਪੁੱਜੇ ਵਿਅਕਤੀ ਲਈ ਉਨ੍ਹਾਂ ਨੇ ਇਹ ਸਲਾਹ ਦਿੱਤੀ ਹੈ :

> ਤੁਸੀਂ ਅਮੀਰ ਹੋ, ਤੁਹਾਡੇ ਕੋਲ ਖਰਚਣ ਲਈ ਕਾਫ਼ੀ ਧਨ ਹੈ, ਆਮ ਤੌਰ ਤੇ ਤੁਸੀਂ ਇਸ ਨੂੰ ਉਨ੍ਹਾਂ ਵਸਤੂਆਂ ਤੇ ਹੀ ਖਰਚਦੇ ਹੋ ਜਿਨ੍ਹਾਂ ਨਾਲ ਤੁਹਾਨੂੰ ਸੁੱਖ ਮਿਲਦਾ ਹੈ। ਤੁਹਾਨੂੰ ਇਨ੍ਹਾਂ ਵਸਤੂਆਂ ਦੀ ਆਦਤ ਪੈ ਜਾਂਦੀ ਹੈ, ਇਨ੍ਹਾਂ ਨਾਲ ਤੁਹਾਨੂੰ ਪਿਆਰ ਹੋ ਜਾਂਦਾ ਹੈ, ਇਹ ਚੀਜ਼ਾਂ ਤੁਹਾਡੇ ਹੱਥ ਵਿਚੋਂ ਨਿਕਲ ਜਾਂਦੀਆਂ ਹਨ, ਤਾਂ ਤੁਸੀਂ ਦੁੱਖੀ ਹੋ ਜਾਂਦੇ ਹੋ, ਤੁਸੀਂ ਬਦਕਿਸਮਤ

---

1. ਲਾਈਫ਼ ਇਨ ਸ੍ਰੀ ਅਰਬਿੰਦੋ ਆਸ਼ਰਮ, ਪੰਨਾ 210

ਹੋ ਅਤੇ ਸਭ ਕੁਝ ਖੁਸ ਗਿਆ ਮਹਿਸੂਸ ਕਰਨ ਲੱਗ ਪੈਂਦੇ ਹੋ। ਕਿਉਂਕਿ ਇਨ੍ਹਾਂ ਚੀਜ਼ਾਂ ਦੇ ਹੋਣ ਦੀ ਤੁਹਾਨੂੰ ਆਦਤ ਪੈ ਗਈ ਹੈ ਅਤੇ ਉਹ ਹੁਣ ਤੁਹਾਡੇ ਕੋਲ ਨਹੀਂ ਹਨ। ਇਹ ਇਕ ਬੰਧਨ ਹੈ, ਇਕ ਕਮਜ਼ੋਰ ਬੰਧਨ। ਜਿਹੜਾ ਇਨ੍ਹਾਂ ਨਾਲ ਮੁਕਤ ਹੈ, ਉਹ ਜਦ ਇਨ੍ਹਾਂ ਨਾਲ ਰਹਿੰਦਾ ਹੈ, ਉਸ ਨੂੰ ਚੰਗਾ ਲੱਗਦਾ ਹੈ। ਜਦ ਇਹ ਚੀਜ਼ਾਂ ਚਲੀਆਂ ਜਾਂਦੀਆਂ ਹਨ ਤਦ ਵੀ ਉਸ ਨੂੰ ਬੁਰਾ ਨਹੀਂ ਲੱਗਦਾ। ਉਹ ਇਨ੍ਹਾਂ ਦੋਵਾਂ ਹਾਲਤਾਂ ਵਿਚ ਅਲੱਗ ਰਹਿੰਦਾ ਹੈ। ਇਹ ਇਕ ਸਹੀ ਪ੍ਰਵਿਰਤੀ ਹੈ। ਜਦ ਉਸ ਕੋਲ ਚੀਜ਼ਾਂ ਹੁੰਦੀਆਂ ਹਨ ਉਹ ਉਨ੍ਹਾਂ ਦਾ ਉਪਯੋਗ ਕਰਦਾ ਹੈ ਅਤੇ ਜਦ ਨਹੀਂ ਹੁੰਦੀਆਂ ਉਸ ਨੂੰ ਕੋਈ ਫ਼ਰਕ ਨਹੀਂ ਪੈਂਦਾ, ਇਸ ਤੇ ਤੁਹਾਨੂੰ ਹੈਰਾਨੀ ਹੋ ਜਾਂਦੀ ਹੈ ਪਰ ਹੈ ਇਹ ਇਸ ਤਰ੍ਹਾਂ ਹੀ।[1]

ਵਪਾਰ ਅਤੇ ਉਦਯੋਗ ਦੇ ਮਾਲਿਕ ਵੀ ਜਦੋਂ ਸ੍ਰੀ ਮਾਂ ਦੀ ਸੁਰੱਖਿਆ ਵਿਚ ਆਏ ਤਾਂ ਉਨ੍ਹਾਂ ਨੂੰ ਸਾਧਾਰਣ ਨਾਲੋਂ ਵੱਖਰੇ ਅਨੁਭਵ ਹੋਏ।

1960 ਦੇ ਦੌਰਾਨ ਸ੍ਰੀ ਮਾਂ ਦੀ ਪ੍ਰਧਾਨਗੀ ਵਿਚ "ਵਿਸ਼ਵ ਸੰਘ" ਅਤੇ ਸ੍ਰੀ "ਅਰਵਿੰਦ ਸੁਸਾਇਟੀ" ਆਰੰਭ ਹੋਈ। ਵਿਸ਼ਵ-ਸੰਘ ਦਾ ਕੰਮ ਨਿਯਤਕਾਲੀਨ ਵਿਸ਼ਵ ਸੰਮੇਲਨ ਆਯੋਜਿਤ ਕਰਨਾ ਅਤੇ ਆਪਸੀ ਸੂਝ-ਬੂਝ ਨੂੰ ਹੌਲੀ ਹੌਲੀ ਵਿਕਸਿਤ ਕਰਨ ਲਈ ਵਿਦਵਾਨ ਵਿਅਕਤੀਆਂ ਨੂੰ ਇਕੱਠਾ ਕਰਨ ਦਾ ਯਤਨ ਕਰਨਾ ਸੀ। ਸ੍ਰੀ ਅਰਵਿੰਦ ਸੁਸਾਇਟੀ ਦਾ ਮੁੱਖ ਦਫ਼ਤਰ ਆਸ਼ਰਮ ਵਿਚ ਹੀ ਸੀ। ਇਸ ਨੂੰ ਆਪਣੇ ਏਧਰ-ਓਧਰ ਫੈਲੇ ਕੇਂਦਰਾਂ ਅਤੇ ਸਿਖਿਆ ਦਲਾਂ ਦੇ ਰਾਹੀਂ ਸ੍ਰੀ ਅਰਵਿੰਦ ਦੇ ਵਿਚਾਰਾ ਅਤੇ ਸੰਦੇਸ਼ ਨੂੰ ਵਿਸ਼ਵ ਭਰ ਵਿਚ ਫੈਲਾਉਣਾ ਸੀ। ਸ੍ਰੀ ਮਾਂ ਨਿਰੰਤਰ ਸਲਾਹ ਲੈਣ ਲਈ ਤਿਆਰ ਸਨ ਅਤੇ ਆਸ਼ਰਮ ਦੀਆਂ ਇਨ੍ਹਾਂ ਦੋ ਪੂਰਕ ਸੰਸਥਾਵਾਂ ਦੇ ਵਿਕਾਸ ਲਈ ਵਿਅਕਤੀਗਤ ਰੂਪ 'ਚ ਰੁਚੀ ਲੈ ਰਹੇ ਸਨ।

1. ਸ੍ਰੀ ਅਰਬਿੰਦੋ ਐਂਡ ਦਾ ਮਦਰ ਆਨ ਮਨੀ, 1971, ਪੰਨਾ 17

## 33

# 80 ਵਰ੍ਹੇ ਦੀ ਉਮਰ ਵਿਚ

1962 ਦਾ ਵਰ੍ਹਾ ਥਕਾਵਟ ਦੇ ਲੱਛਣਾਂ ਨਾਲ ਆਰੰਭ ਹੋ ਗਿਆ। 3 ਅਪ੍ਰੈਲ 1962 ਨੂੰ ਸ੍ਰੀ ਮਾਂ ਨੂੰ ਦਿਲ ਦਾ ਗੰਭੀਰ ਦੌਰਾ ਪਿਆ। ਉਹਨਾਂ ਦੀ ਸਿਹਤ ਤਾਂ ਆਮ ਵਾਂਗ ਹੋ ਗਈ ਪਰ ਕਾਫ਼ੀ ਹੌਲੀ ਰਫਤਾਰ ਨਾਲ। ਇਸ ਵਿਚ ਕੋਈ ਸ਼ੱਕ ਨਹੀਂ ਸੀ ਕਿ ਉਹ ਆਸ਼ਰਮ ਦੀਆਂ ਪ੍ਰਬੰਧਕੀ ਸਮੱਸਿਆਵਾਂ ਨੂੰ ਸੁਲਝਾਉਣ ਵਿਚ ਲੱਗੇ ਰਹੇ ਅਤੇ ਸਾਧਕਾਂ ਨਾਲ ਮੁਲਾਕਾਤਾਂ ਵੀ ਕੀਤੀਆਂ ਪਰੰਤੂ ਪੁਰਾਣੀ ਚੰਗੀ ਸਿਹਤ ਨੂੰ ਉਹ ਜਲਦੀ ਫਿਰ ਨਹੀਂ ਪ੍ਰਾਪਤ ਕਰ ਸਕੇ। ਇਸੇ ਸਮੇਂ ਉਹ ਸਾਵਿਤਰੀ ਦੇ ਕੁਝ ਅੰਸ਼ਾਂ ਲਈ ਹੁਤਾ ਨੂੰ ਮਾਧਿਅਮ ਬਣਾਉਣ ਲੱਗੇ ਸਨ। ਸ੍ਰੀ ਮਾਂ ਆਪਣੀ ਦ੍ਰਿਸ਼ਟੀ ਅਨੁਸਾਰ ਰੇਖਾ ਚਿੱਤਰ ਬਣਾਉਂਦੇ ਅਤੇ ਹੁਤਾ ਉਸ ਚਿੱਤਰ ਨੂੰ ਪੂਰਾ ਕਰਦੀ।

21 ਫਰਵਰੀ 1963 ਨੂੰ ਸ੍ਰੀ ਮਾਂ ਨੇ ਜਨ-ਦਰਸ਼ਨ ਦਿਤੇ ਅਤੇ ਉਹਨਾਂ ਦੀ ਮਿਹਰ ਦੀ ਬਰਸਾਤ ਨੂੰ ਸਾਧਕ ਅਤੇ ਆਉਣ ਵਾਲੇ ਹੋਰ ਵਿਅਕਤੀਆਂ ਦਾ ਇਕ ਜਨ-ਸਮੂਹ ਪ੍ਰਾਪਤ ਕੀਤਾ :

ਮੌਤ ਦਾ ਇਕ ਮਾਨਵ-ਚਾਕ
ਪ੍ਰਾਪਤ ਕਰਦਾ ਹੈ ਇਕ ਸੁਨਹਿਰੀ ਅੰਮ੍ਰਿਤ।
ਆਕਾਸ਼ ਹੈ।
ਵਿਸਥਾਰ ਆਪਣੇ ਆਪ ਨੂੰ ਬਾਹਰ ਵੱਲ ਪ੍ਰਵਾਹਿਤ ਕਰਕੇ
ਇਕ ਹੈਰਾਨੀ ਭਰੀ ਮੌਜੂਦਗੀ 'ਚ...।[1]

29 ਮਾਰਚ 1964 ਨੂੰ ਸ੍ਰੀ ਮਾਂ ਦੀ ਸ੍ਰੀ ਅਰਵਿੰਦ ਨਾਲ ਭੇਂਟ ਦੀ ਪਚਾਸੀਵੀਂ ਵਰ੍ਹੇ ਗੰਢ ਸੀ ਅਤੇ ਇਸ ਸ਼ੁਭ ਅਵਸਰ ਨੂੰ ਮਨਾਇਆ ਜਾਣਾ ਚਾਹੀਦਾ ਹੈ। ਸ੍ਰੀ ਮਾਂ ਨੇ ਆਪਣੇ ਬੱਚਿਆਂ ਨੂੰ ਵਿਸ਼ਵਾਸ ਦੁਆਇਆ ਕਿ ਉਪਰੋਂ ਈਸ਼ਵਰੀ ਕ੍ਰਿਪਾ ਹੇਠਾਂ ਵਲ ਸਾਡੀਆਂ ਅਭਿਲਾਸ਼ਾਵਾਂ ਅਨੁਸਾਰ ਆਵੱਸ਼ ਕੰਮ ਕਰੇਗੀ :

ਦੋ ਜਾਂ ਤਿੰਨ ਰਾਤਾਂ ਪਹਿਲਾਂ ਸ਼ਕਤੀ ਦਾ ਅਵਤਰਣ ਹੋਇਆ ਸੀ, ਇਕ

---

1. ਰੋਮਨ, ਸ੍ਰੀ ਅਰਬਿੰਦੋ ਸਰਕਲ, ਵੀਹਵਾਂ, ਅੰਕ 1964, ਪੰਨਾ 96

ਵਿਸ਼ੇਸ਼ ਤੀਬਰਤਾ ਨਾਲ ਸੱਚ ਦੀ ਸ਼ਕਤੀ ਦਾ ਅਵਤਰਣ...।[1]

ਸ੍ਰੀ ਮਾਂ ਆਸ਼ਰਮ ਦੇ ਅੰਦਰ ਅਤੇ ਬਾਹਰ ਦੀਆਂ ਗਤੀਵਿਧੀਆਂ ਵਿਚ ਕਾਫ਼ੀ ਰੁਚੀ ਲੈਂਦੇ ਰਹਿੰਦੇ ਸਨ। ਆਸ਼ਰਮ ਅਤੇ ਸਿੱਖਿਆ ਕੇਂਦਰ ਵਿਚ ਆਉਣ ਵਾਲੇ ਕਈ ਜਿਗਿਆਸੂ ਵਿਅਕਤੀਆਂ ਨੇ ਉਹਨਾਂ ਨਾਲ ਉਦੇਸ਼ ਪੂਰਣ ਮੁਲਾਕਾਤਾਂ ਕੀਤੀਆਂ। ਜਵਾਹਰ ਲਾਲ ਨਹਿਰੂ ਦੀ ਮੌਤ ਦੇ ਬਾਅਦ ਉਹਨਾਂ ਨੇ ਐਲਾਨ ਕੀਤਾ : "ਨਹਿਰੂ ਨੇ ਆਪਣਾ ਸਰੀਰ ਛੱਡ ਦਿਤਾ ਹੈ ਪਰ ਉਹਨਾਂ ਦੀ ਆਤਮਾ ਭਾਰਤ ਦੀ ਆਤਮਾ ਨਾਲ ਮਿਲ ਗਈ ਹੈ ਜਿਹੜੀ ਅਨੰਤ ਕਾਲ ਤਕ ਜਿਊਂਦੀ ਰਹੇਗੀ" ਸਿਖਿਆ ਕੇਂਦਰ ਦੇ ਉੱਚ ਪਾਠਕ੍ਰਮਾਂ ਦੇ ਵਿਦਿਆਰਥੀਆਂ ਦੇ ਲਾਭ ਲਈ ਸ੍ਰੀ ਮਾਂ ਦੀ ਪ੍ਰੇਰਕ ਅਗਵਾਈ ਵਿਚ 'ਦੀ ਨਿਊ ਏਜ ਐਸੋਸੀਏਸ਼ਨ' ਦਾ ਗਠਨ ਹੋਇਆ। ਐਸੋਸੀਏਸ਼ਨ ਨੇ ਡਾ. ਕਿਸ਼ੋਰ ਗਾਂਧੀ ਦੁਆਰਾ ਆਯੋਜਿਤ ਸੈਮੀਨਾਰ ਕੀਤੇ ਅਤੇ ਬਹਿਸਾਂ ਵਿਚ ਵਿਦਿਆਰਥੀਆਂ ਨੇ ਪ੍ਰਮੁੱਖ ਰੂਪ 'ਚ ਭਾਗ ਲਿਆ। ਸੁਨੀਲ ਕੁਮਾਰ ਭੱਟਾਚਾਰੀਆ ਦੁਆਰਾ ਬਣਾਏ ਸੰਗੀਤ ਦੇ ਸ੍ਰੀ ਮਾਂ ਨੇ ਸ੍ਰੀ ਅਰਵਿੰਦ ਦੀ ਪੁਸਤਕ 'ਦੀ ਆਵਰ ਆਫ ਗੌਡ' ਦੇ ਕੁਝ ਅੰਸ਼ ਪੜ੍ਹੇ। ਸ੍ਰੀ ਮਾਂ ਦੀ ਆਵਾਜ਼ ਦੀ ਸਪੱਸ਼ਟਤਾ ਅਤੇ ਉਹਨਾਂ ਦੇ ਪੜ੍ਹਨ ਦੀ ਥਰਥਰਾਹਟ ਭਰੀ ਆਵਾਜ਼ ਸਰੋਤਿਆਂ ਦੀ ਚੇਤਨਾ ਦੇ ਉੱਚਤਰ ਧਰਾਤਲ ਤੇ ਲਏ ਗਏ ਸਨ। 1963-64 ਦੇ ਦਰਮਿਆਨ ਉਹਨਾਂ ਨੇ ਸੱਚ ਦੇ ਪ੍ਰੇਮ ਨੂੰ ਉਹਨਾਂ ਨਾਲ ਗੱਲਬਾਤ ਕਰਨ ਅਤੇ ਉਹਨਾਂ ਦੇ ਉੱਤਰਾਂ ਨੂੰ ਟੇਪ ਦੁਆਰਾ ਅੰਕਿਤ ਕਰਨ ਦੀ ਪ੍ਰਵਾਨਗੀ ਦੇ ਦਿਤੀ ਸੀ। ਇਹ ਲੱਗਭਗ ਦਸ ਸਾਲ ਤੱਕ ਚਲਦਾ ਰਿਹਾ। ਇਸ ਨਾਲ ਸਾਨੂੰ ਇਕ ਵਿਸ਼ਾਲ ਅਧਿਆਤਮਕ ਸੰਵਾਦ ਦਾ ਵਾਸਤਵਿਕ ਅਤੇ ਅਜੀਬ ਰੀਕਾਰਡ ਮਿਲਦਾ ਹੈ।

---

1. ਬੁਲਿਟਨ, ਅਗਸਤ 1964, ਪੰਨਾ 93

34

# ਆਸ਼ਰਮ ਤੇ ਹਮਲਾ

1965 ਦੇ ਸ਼ੁਰੂ ਵਿਚ ਸ੍ਰੀ ਮਾਂ ਨੇ ਇਕ ਚੇਲੇ ਨੂੰ ਕਿਹਾ ਕਿ, "ਵਿਰੋਧੀ ਸ਼ਕਤੀਆਂ, ਦੈਂਤਾਂ ਦੁਆਰਾ ਇਕ ਪ੍ਰਕਾਰ ਦੀ ਬੰਮ ਵਰਖਾ" ਦੀ ਸੰਭਾਵਨਾ ਹੈ। ਉਹਨਾਂ ਦੀ ਇਹ ਭਵਿੱਖ-ਦ੍ਰਿਸ਼ਟੀ ਬਿਲਕੁਲ ਸਹੀ ਸਿੱਧ ਹੋਈ ਹੈ। ਹਿੰਦੀ ਵਿਰੋਧੀ ਅੰਦੋਲਨ ਦੇ ਦੈਂਤੀ ਰਾਖਸ਼ ਨੇ ਤਾਮਲਨਾਡ ਵਿਚ ਹਿੰਸਕ ਮੋੜ ਲੈ ਲਿਆ ਸੀ। ਇਹ ਅੰਦੋਲਨ ਪਾਂਡੀਚਰੀ ਦੇ ਵਿਦਿਆਰਥੀਆਂ ਵਿਚ ਵੀ ਫੈਲ ਗਿਆ। ਇਸ ਉਤੇਜਨਾ ਵਾਲੀ ਸਥਿਤੀ ਦਾ ਲਾਭ ਉਠਾਉਣ ਲਈ ਤੱਤਪਰ ਕੁਝ ਸ਼ਰਾਰਤੀ ਤੱਤਾਂ ਨੇ ਉਹਨਾਂ ਦੇ ਅੰਦੋਲਨ ਨੂੰ ਵੀ ਹਿੰਸਕ ਬਣਾ ਦਿੱਤਾ। 11 ਫਰਵਰੀ ਨੂੰ 7.30 ਵਜੇ ਸ਼ਾਮ ਨੂੰ ਆਸ਼ਰਮ ਨੂੰ ਉੱਤਰੀ ਪ੍ਰਭੂਤਵ ਦਾ ਪ੍ਰਤੀਕ ਮੰਨਦੇ ਹੋਏ ਇਨ੍ਹਾਂ ਰਾਖਸ਼ਸ਼ੀ ਗਰੋਹਾਂ ਨੇ ਉਸ ਤੇ ਹਮਲਾ ਕਰ ਦਿਤਾ। ਪਾਂਡੀਚਰੀ ਵਿਚ ਨਿਸ਼ਕਪਟਤਾ ਅਤੇ ਸਮਰਥਾ ਦੇ ਸਮਾਨਅਰਥੀ ਦਾ ਵਾਚਕ ਆਸ਼ਰਮ ਦਾ ਐਨੇਸ-ਟਰੀ ਸਟੋਰ ਲੁਟਿਆ ਅਤੇ ਸਾੜ ਦਿਤਾ। ਨਰਸਿੰਗ ਹੋਮ, ਦਵਾ ਖਾਨਾ, ਡਾਕਖਾਨਾ, ਸਾਧਕਾਂ ਦੇ ਘਰ ਆਦਿ ਆਸ਼ਰਮ ਦੀ ਹੋਰ ਜਾਇਦਾਦ ਤੇ ਹਮਲਾ ਕੀਤਾ ਗਿਆ। ਅੰਤ ਵਿਚ ਉਸ ਦੈਂਤੀ ਭੀੜ ਨੇ ਸ੍ਰੀ ਅਰਵਿੰਦ ਦੀ ਸਮਾਧੀ ਨੂੰ ਅਪਵਿੱਤਰ ਕਰ ਦਿਤਾ, ਸ੍ਰੀ ਅਰਵਿੰਦ ਦੇ ਕਮਰੇ ਦੀਆਂ ਖਿੜਕੀਆਂ ਤੋੜ ਦਿਤੀਆਂ ਅਤੇ ਦੂਸਰੇ ਮਾਲੇ ਤੇ ਸ੍ਰੀ ਮਾਂ ਦੀਆਂ ਖਿੜਕੀਆਂ ਤੇ ਵੀ ਪਥਰਾ ਕੀਤਾ।

ਕੁਝ ਦੇਰ ਬਾਅਦ ਤਾਂ ਨਿਰਾਸ਼ਾ ਦਾ ਅਨ੍ਹੇਰਾ ਛਾ ਗਿਆ। ਪੁਲਿਸ ਨੇ ਆਪਣੇ ਆਪ ਨੂੰ ਦੂਰ ਹੀ ਰਖਿਆ ਅਤੇ ਜਨਤਾ ਉਦਸੀਨ ਸੀ। ਇਸ ਪਾਲ ਆਸ਼ਰਮ ਵਾਸੀਆਂ ਨੇ ਆਪਣੀ ਰੱਖਿਆ ਲਈ ਜਵਾਬੀ ਹਮਲਾ ਕੀਤਾ ਅਤੇ ਨੌਜਵਾਨ ਸਾਧਕਾਂ ਨੇ ਵੀਰਤਾ ਦੇ ਕਈ ਉਦਾਹਰਣ ਪ੍ਰਸਤੁਤ ਕੀਤੇ। ਅੱਧੀ ਰਾਤ ਦੇ ਬਾਅਦ ਜਾ ਕੇ ਇੱਕਾ-ਦੁੱਕਾ ਪੁਲਿਸ ਵਾਲੇ ਆਏ ਅਤੇ 12 ਤਾਰੀਖ ਸਵੇਰੇ ਫੌਜੀ ਸਹਾਇਤਾ ਆਈ। ਆਸ਼ਰਮ ਦੇ ਚਾਰੇ ਹਥਿਆਰਬੰਦ ਰਖਿਅਕ ਤੈਨਾਤ ਹੋ ਗਏ ਅਤੇ ਇਕ ਵਾਰ ਫਿਰ ਸ਼ਾਂਤੀ ਕਾਇਮ ਹੋ ਗਈ।

ਏਧਰ ਆਸ਼ਰਮ ਵਾਸੀ ਅਤੇ ਬਾਹਰਲੇ ਲੋਕ ਹਮਲੇ ਦੇ ਕਾਰਨਾਂ ਦੀ ਖੋਜ ਵਿਚ ਲੱਗੇ ਹੋਏ ਸਨ ਅਤੇ ਉਧਰ ਸ੍ਰੀ ਮਾਂ ਨੂੰ ਇਸ ਵਿਚ ਚਾਰੇ ਗਰੁਪਾਂ ਦੁਆਰਾ ਪਾਲੇ ਹੋਏ

ਵਿਰੋਧ ਦਾ ਨਤੀਜਾ ਦਿਖਾਈ ਦੇ ਰਿਹਾ ਸੀ । ਉਨ੍ਹਾਂ ਵਿਚ ਇਕ ਗੁਟ ਸੀ ਕੈਥੋਲਿਕਾਂ ਦਾ ਜਿਨ੍ਹਾਂ ਲਈ ਗੈਰ-ਕੈਥੋਲਿਕ ਸ਼ੈਤਾਨ ਦੇ ਪੁਰਜ਼ੇ ਸਨ । ਦੂਸਰੇ ਕਮਿਊਨਿਸਟ ਸਨ ਜਿਹੜੇ ਆਪਣੀ ਵਿਚਾਰਧਾਰਾ ਪ੍ਰਤੀ ਦ੍ਰਿੜ ਸਨ, ਤੀਸਰੇ ਜਿਹੜੇ ਆਸ਼ਰਮ ਨੂੰ ਉੱਤਰ ਦਾ ਪ੍ਰਤੀਕ ਮੰਨਦੇ ਸਨ ਅਤੇ ਆਖਰੀ ਆਬਾਦੀ ਦੀ ਇਕ ਨੀਵੀਂ ਸ਼੍ਰੇਣੀ ਵਿਚ ਜੋ ਫਰਾਂਸੀਸੀ ਸ਼ਾਸਨ ਦਾ ਲਾਭ ਉਠਾ ਰਹੇ ਸਨ ਅਤੇ ਕਿਸੇ ਵੀ ਪ੍ਰਕਾਰ ਦੇ ਪਰਿਵਰਤਨ ਅਤੇ ਪ੍ਰਗਤੀ ਦੇ ਘੋਰ ਵਿਰੋਧੀ ਸਨ । ਸ੍ਰੀ ਮਾਂ ਨੇ ਆਪਣੇ ਬੱਚਿਆਂ ਨੂੰ ਇਸ ਅਨੁਭਵ ਤੋਂ ਸਿਖਿਆ ਲੈਣ ਦੀ ਪ੍ਰੇਰਣਾ ਦਿਤੀ :

> ਸਾਰ ਵਿਚ ਹੀ ਨਹੀਂ, ਬੋਧ ਵਿਚ ਵੀ ਜੋ ਈਸ਼ਵਰੀ ਹੈ, ਉਹਨਾਂ ਨੂੰ ਇਹੋ ਜਿਹੀ ਤੋੜ ਫੋੜ ਛੂਹ ਵੀ ਨਹੀਂ ਸਕਦੀ ।
> ਹਰ ਇਕ ਦਸ਼ਾ ਵਿਚ ਨੁਕਸਾਨ ਦੀ ਮਾਤਰਾ ਅਪੂਰਨਤਾ ਦਾ ਨਾਪ ਹੁੰਦੀ ਹੈ ਅਤੇ ਇਸੇ ਪ੍ਰਗਤੀ ਲਈ ਇਕ ਪਾਠ ਦੇ ਰੂਪ ਵਿਚ ਲਿਆ ਜਾਣਾ ਚਾਹੀਦਾ ਹੈ ।[1]

1. ਬੁਲਿਟਨ, ਅਪ੍ਰੈਲ 1965, ਪੰਨਾ 60

# 35

# ਬਹੁਮੁੱਖੀ ਧਰਮ-ਕਾਰਜ

ਫਿਰ ਵੀ ਇਸੇ ਸਾਲ ਸ੍ਰੀ ਮਾਂ ਦੇ ਮਨ ਵਿਚ ਕਿਧਰੇ ਗਹਿਰਾਈ ਨਾਲ ਸੁੰਦਰ ਨਿਰਮਾਣ ਦਾ ਇਕ ਬੀਜ ਫੁੱਟਣ ਲੱਗਾ ਜਿਸ ਨੇ ਵਿਕਸਤ ਹੋ ਕੇ ਓਰਵਿਲੇ ਦਾ ਰੂਪ ਲੈ ਲਿਆ। ਉਹਨਾਂ ਨੇ ਪ੍ਰਭਾਤ ਦੇ ਨਗਰ ਓਰਵਿਲੇ ਨੂੰ ਇਕ ਅਜਿਹਾ ਸਥਾਨ ਬਣਾਉਣਾ ਸੀ, "ਜਿਸ ਤੇ ਕੋਈ ਵੀ ਦੇਸ਼ ਆਪਣੀ ਨਿਜੀ ਜਾਇਦਾਦ ਹੋਣ ਦਾ ਦਾਅਵਾ ਕਰ ਸਕੇ।" ਉਹਨਾਂ ਨੇ "ਦ ਹਿਯੂਮਨ ਸਰਕਲ" ਵਿਚ ਸ੍ਰੀ ਅਰਵਿੰਦ ਦੀ ਦ੍ਰਿਸ਼ਟੀ ਨੂੰ ਇਕ ਮੂਰਤ ਰੂਪ ਦੇਣਾ ਸੀ :

> ਜੋ ਕੰਮ ਕਰਨਾ ਹੈ, ਉਹ ਏਨਾ ਵਿਸ਼ਾਲ ਹੈ ਜਿੰਨਾ ਮਾਨਵ ਜੀਵਨ, ਇਸ ਲਈ ਜਿਹੜਾ ਵਿਅਕਤੀ ਇਸ ਦੀ ਅਗਵਾਈ ਕਰੇਗਾ ਉਹ ਸੰਪੂਰਣ ਮਾਨਵ ਜੀਵਨ ਨੂੰ ਆਪਣੇ ਕਾਰਜ-ਖੇਤਰ ਦੇ ਰੂਪ ਵਿਚ ਲੈਣਗੇ। ਇਹ ਪ੍ਰਦਰਸ਼ਕ ਕਿਸੇ ਨੂੰ ਵੀ ਪਰਾਇਆ ਜਾਂ ਆਪਣੇ ਕਾਰਜ-ਖੇਤਰ ਤੋਂ ਬਾਹਰ ਨਹੀਂ ਸਮਝਣਗੇ। ਮਾਨਵ ਜੀਵਨ ਦਾ ਹਰ ਇਕ ਹਿੱਸਾ ਅਧਿਆਤਮਿਕਤਾ ਦੁਆਰਾ ਸਮੇਟਿਆ ਜਾਣਾ ਚਾਹੀਦਾ ਹੈ-ਸਿਰਫ਼ ਬੌਧਿਕਤਾ, ਜੀਵਤਤਾ, ਸੁੰਦਰਤਾ, ਤਾਰਕਿਕਤਾ ਦੁਆਰਾ ਹੀ ਨਹੀਂ ਸਗੋਂ ਗਤੀਸ਼ੀਲਤਾ, ਜੀਵਤਤਾ ਅਤੇ ਭੌਤਿਕਤਾ ਦੁਆਰਾ ਵੀ। ਇਸ ਲਈ ਇਨ੍ਹਾਂ ਵਿਚ ਪੈਦਾ ਹੋਣ ਵਾਲੀ ਕਿਸੇ ਵੀ ਗਤੀਵਿਧੀ ਜਾਂ ਵਸਤੂ ਲਈ ਉਹਨਾਂ ਵਿਚ ਕਿਸੇ ਵੀ ਪ੍ਰਕਾਰ ਦੀ ਨਾ ਮਨਜ਼ੂਰੀ ਜਾਂ ਵਿਮੁਖਤਾ ਨਹੀਂ ਹੋਵੇਗੀ। ਫਿਰ ਵੀ ਉਹ ਆਤਮਾ ਵਿਚ ਪਰਿਵਰਤਨ ਅਤੇ ਰੂਪ 'ਚ ਰੂਪਾਂਤਰਣ ਦੀ ਪ੍ਰਾਰਥਨਾ ਕਰ ਸਕਦੇ ਹਨ...ਇਹ ਜਾਣਦੇ ਹੋਏ ਵੀ ਕਿ ਈਸ਼ਵਰ ਸਭ ਵਿਚ ਮੌਜੂਦ ਹੈ, ਉਹ ਇਸ ਗੱਲ ਤੇ ਦ੍ਰਿੜ੍ਹ ਰਹਿਣਗੇ ਕਿ ਸਭ ਨੂੰ ਆਤਮ ਸੰਧਾਨ ਦੀ ਆਤਮਾ ਦਾ ਮਾਧਿਅਮ ਬਣਾਇਆ ਜਾ ਸਕਦਾ ਹੈ ਅਤੇ ਸਾਰਿਆਂ ਨੂੰ ਈਸ਼ਵਰੀ ਜੀਵਨ ਦੇ ਇਸ ਦੇ ਉਪਕਰਣਾਂ ਦੇ ਰੂਪ 'ਚ ਬਦਲਿਆ ਜਾ ਸਕਦਾ ਹੈ।[1]

---

1. ਸ਼ਤਾਬਦੀ ਸੰਸਕਰਣ, ਖੰਡ 15. ਪੰਨਾ 251

ਉਹਨਾਂ ਨੇ ਆਪ ਓਰਵਿਲੇ ਦਾ ਰੇਖਾ ਚਿੱਤਰ ਬਣਾਇਆ । ਇਕ ਗੋਲਾਕਾਰ ਅਤੇ ਉਸ ਦੇ ਕੇਂਦਰ ਵਿਚ ਇਕ ਖੰਡ । ਸਮੇਂ ਅਨੁਸਾਰ ਰੋਜਰ ਆਂਗੇਰ ਦੀ ਅਗਵਾਈ ਵਿਚ ਇੰਜੀਨੀਅਰਾਂ ਦੇ ਇਕ ਦਲ ਨੇ ਇਸ ਨਗਰ ਦਾ ਪੂਰਾ ਖਾਕਾ ਤਿਆਰ ਕੀਤਾ । ਇਸ ਦੇ ਚਾਰ ਹਿੱਸੇ ਹੀ ਬਣਦੇ ਸਨ ਰਿਹਾਇਸ਼ੀ, ਉਦਯੋਗਿਕ, ਸਾਂਸਕ੍ਰਿਤਿਕ ਅਤੇ ਅੰਤਰਰਾਸ਼ਟਰੀ ਅਤੇ ਕੇਂਦਰ ਵਿਚ ਹੋਣਾ ਸੀ ਮਾਤ-ਮੰਦਿਰ ਜਾਂ ਸੱਚ ਦਾ ਮੰਦਿਰ । ਇਸ ਨਗਰ ਨੂੰ ਪਾਂਡੀਚਰੀ ਲਾਗੇ 15 ਵਰਗ ਮੀਲ ਦੇ ਇਲਾਕੇ ਵਿਚ ਬਣਾਉਣਾ ਸੀ । ਨਵਜੰਮੀ ਇਸ ਯੋਜਨਾ ਦੇ ਉਤਸ਼ਾਹੀ ਚਰਮ ਉਪਦੇਸ਼ ਦੇਸ਼ ਵਾਲੇ ਸਨ । ਯੂਨੈਸਕੋ ਤੋਂ ਵੀ ਇਸ ਨੂੰ ਨੈਤਿਕ ਬਲ ਮਿਲਿਆ ਸੀ ।

1965 ਦੇ ਦਰਮਿਆਨ ਸ੍ਰੀ ਮਾਂ ਨੇ ਸਿੱਖਿਆ ਕੇਂਦਰ ਵਿਚ 'ਸੁਤੰਤਰ ਪ੍ਰਗਤੀ' ਦੀ ਸਥਾਪਨਾ ਵੀ ਕੀਤੀ । ਇਸ ਤੇ ਕੋਈ ਠੋਸ ਸਿਲੇਬਸ ਨਹੀਂ ਲੱਦਿਆ ਗਿਆ ਸਗੋਂ ਲੋਕਾਂ ਨੂੰ ਬਹੁਤ ਸਾਰੇ ਵਿਸ਼ਿਆਂ ਵਿਚ ਆਪਣੀ ਪਸੰਦ ਦੇ ਵਿਸ਼ੇ ਚੁਣਨੇ ਸਨ । ਅਧਿਆ-ਪਕ ਨੂੰ ਆਪਣੇ ਸ਼ਿਸ਼ ਦੇ ਕਾਰਜ ਵਿਚ ਵਧੇਰੇ ਅਤੇ ਪੂਰਣ ਰੁੱਚੀ ਲੈਣੀ ਪੈਂਦੀ ਸੀ ਅਤੇ ਕਦਮ-ਕਦਮ ਤੇ ਉਹਨਾਂ ਦਾ ਮਾਰਗ-ਦਰਸ਼ਨ ਕਰਨਾ ਹੁੰਦਾ ਸੀ ਸਿਰਫ਼ ਭਰਾਈ ਹੀ ਨਹੀਂ । ਇਸ ਪ੍ਰਣਾਲੀ ਵਿਚ ਜਮਾਤ ਦੀ ਪੜ੍ਹਾਈ ਨੂੰ ਸਮਾਪਤ ਨਹੀਂ ਕੀਤਾ ਗਿਆ ਸੀ ਕੇਵਲ ਅਧਿਆਪਕ ਨੂੰ ਵਿਦਿਆਰਥੀ ਲਈ ਸੁਹਿਰਦਤਾ ਦਾ ਇਕ ਅਜਿਹਾ ਵਾਤਾਵਰਣ ਤਿਆਰ ਕਰਨਾ ਸੀ ਜਿਸ ਵਿਚ ਉਹਨਾਂ ਦਾ ਸਰਵ-ਉੱਤਮ ਪ੍ਰਾਪਤ ਹੋ ਸਕੇ, ਉਸ ਵਿਚ ਜਿਗਿਆਸਾ ਅਤੇ ਆਤਮ-ਵਿਸ਼ਵਾਸ ਦੀ ਇਕ ਸੰਤੁਲਿਤ ਮਨੋਵ੍ਰਿਤੀ ਕਾਇਮ ਰਹੇ । ਇਸ ਦੀ ਪੂਰੀ ਜ਼ਿਮੇਵਾਰੀ ਅਧਿਆਪਕ ਦੀ ਸੀ ।

ਇਸੇ ਸਾਲ ਸ੍ਰੀ ਮਾਂ ਦੇ ਰੇਖਾ-ਚਿੱਤਰਾਂ ਦੀ ਇਕ ਨੁਮਾਇਸ਼ ਵੀ ਹੋਈ । ਉਹਨਾਂ ਨੇ ਇਕ ਵਿਦਿਆਰਥਣ ਦੇ ਰੂਪ ਵਿਚ ਚਿੱਤਰ ਬਣਾਉਣਾ ਸਿਖਿਆ ਸੀ ਅਤੇ ਆਸ਼ਰਮ ਦੇ ਜ਼ਿਆਦਾ ਤੋਂ ਜ਼ਿਆਦਾ ਕੰਮ ਵਿਚ ਵੀ, ਉਸ ਵਿਚ ਉਹਨਾਂ ਦੀ ਰੁਚੀ ਬਣੀ ਰਹੀ । ਪਰ ਸ੍ਰੀ ਮਾਂ ਦੇ ਲਈ ਤਾਂ ਸੰਗੀਤ ਚਿੱਤਰ ਕਲਾ, ਆਸ਼ਰਮ ਦੀਆਂ ਗਤੀਵਿਧੀਆਂ, ਸਭ ਯੋਗ ਸਨ, ਸਾਰੇ ਆਤਮਾ ਦੇ ਚਸ਼ਮੇ ਵਿਚ ਵਹਿ ਰਹੇ ਸਨ । 1966 ਦੇ ਆਰੰਭ ਵਿਚ ਸ੍ਰੀ ਮਾਂ ਨੂੰ 'ਇਕ ਸੁੰਦਰ ਦਰਸ਼ਨ ਹੋਇਆ ਜਿਸ ਨੇ ਉਹਨਾਂ ਦੇ ਹਲਕੇਪਨ, ਸੁਤੰਤਰਤਾ ਅਤੇ ਸ਼ਕਤੀ ਦੀ ਅਨੁਭੂਤੀ ਦਿਤੀ ਅਤੇ ਉਹਨਾਂ ਵਿਚਲੇ ਅੰਦਰੋਂ ਸਥੂਲਤਾ ਅਤੇ ਭੌਤਿਕ ਜੀਵਨ ਦੇ ਕੌੜੇ ਸਚ ਤੋਂ ਉਹਨਾਂ ਦੀ ਅਨੁਭੂਤੀ ਨੂੰ ਮੁਕਤੀ ਦਿਵਾਈ । ਸਾਰਿਆਂ ਲਈ ਇਕ ਮੁਸਕਾਨ ਉਹਨਾਂ ਪਾਸ ਸੀ । ਜਿਸ ਤਰ੍ਹਾਂ ਕਿ ਉਹਨਾਂ ਕਿਹਾ ਵੀ ਹੈ :

> ਆਦਮੀ ਨੂੰ ਸਦਾ ਹੱਸਣਾ ਚਾਹੀਦਾ ਹੈ, ਹਮੇਸ਼ਾ ਈਸ਼ਵਰ ਹੱਸਦਾ ਹੈ ਅਤੇ ਜਦ ਉਹ ਹੱਸਦਾ ਹੈ ਤਾਂ ਉਹਨਾਂ ਦਾ ਹਾਸਾ ਏਨਾ ਚੰਗਾ ਹੁੰਦਾ ਹੈ, ਅਤੇ ਪਿਆਰ ਭਰਿਆ । ਹਾਸਾ ਹੀ ਤੁਹਾਡੇ ਵਿਚ ਅਸਾਧਾਰਣ ਮਿਠਾਸ ਭਰ ਦਿੰਦਾ ਹੈ ।

ਦਰਦ ਦੇ ਸ਼ਿਕੰਜੇ ਵਿਚ ਕੱਸਿਆ ਉਹਨਾਂ ਦਾ ਕਮਜ਼ੋਰ ਸਰੀਰ "ਬੀਮਾਰੀ, ਤਕਲੀਫ਼ ਅਤੇ ਵਿਕਾਸ ਨਾਲ ਭਰਿਆ ਜਿਸ ਵਿਚ ਅਜਿਹਾ ਕੁਝ ਵੀ ਨਹੀਂ ਸੀ ਜਿਹੜਾ ਈਸ਼ਵਰਤਾ ਵਿਚ ਵੀ ਹੋਵੇ।" ਲੇਕਿਨ ਅਤੀ ਮਾਨਵੀ ਰੂਪਾਂਤਰਣ ਦੇ ਬਾਰੇ ਵਿਚ ਉਪਕਰਣਾਂ ਦੀ ਸਹਾਇਤਾ ਤੋਂ ਕੀਤੇ ਜਾਣ ਵਾਲੇ ਕੰਮਾਂ ਦੀ ਤਰ੍ਹਾਂ ਹੀ ਗੱਲ ਕਰਨਾ ਮੂਰਖਤਾ ਅਤੇ ਨਾਸਮਝੀ ਹੈ। ਇਥੋਂ ਤੱਕ ਕਿ ਸ੍ਰੀ ਮਾਂ ਵੀ, ਜਿਨ੍ਹਾਂ ਨੇ ਅਤੀ ਮਾਨਵ ਦਾ ਅਨੁਭਵ ਕਰ ਲਿਆ ਸੀ, ਆਪਣੇ ਸਰੀਰ ਨੂੰ ਰਾਤ ਭਰ ਵਿਚ ਹੀ ਬਦਲ ਨਹੀਂ ਸਨ ਸਕਦੇ :

> ਜੇਕਰ ਇਹ ਇਕ ਸਰੀਰ ਵਿਚ ਕੀਤਾ ਜਾ ਸਕਦਾ ਹੈ ਤਾਂ ਸਾਰੇ ਸਰੀਰਾਂ ਵਿਚ ਕੀਤਾ ਜਾ ਸਕਦਾ ਹੈ। ਮੈਂ ਵੀ ਉਸੇ ਚੀਜ਼ ਦੀ ਬਣੀ ਹਾਂ ਜਿਸ ਦੇ ਹੋਰ ਲੋਕ ਬਣੇ ਹਨ, ਅੰਤਰ ਕੇਵਲ ਚੇਤਨਾ ਵਿਚ ਹੈ, ਬਸ।...ਉਸ ਸਮੇਂ, ਜਦੋਂ ਕਿਹਾ ਗਿਆ ਸੀ ਕਿ ਮੈਂ ਬੀਮਾਰ ਹਾਂ, ਮੇਰੇ ਦਿਮਾਗ਼, ਪ੍ਰਾਣਾਂ ਦਾ ਆਧਾਰ ਅਤੇ ਸਰੀਰ ਆਪਣੇ ਸਨ—ਉਦੇਸ਼ ਪੂਰਵਕ ਸਰੀਰ ਵਿਚ... ਕੋਸ਼ਿਕਾਵਾਂ ਚੇਤਨਾ ਵਿਚ ਜਾਗਣ ਲੱਗੀਆਂ ਸਨ। ਫਿਰ ਪਿਆਰ ਦਾ ਇਕ ਸੋਮਾ ਫੁੱਟ ਪਿਆ ਸੀ, ਉਹ ਆਪਣੇ ਉੱਚਤਮ ਸਿਖਰ ਤੇ ਸੀ...ਅਤੇ ਹੌਲੀ ਹੌਲੀ ਉਹ ਥੱਲੇ ਉੱਤਰ ਕੇ ਸਰੀਰ ਵਿਚ ਸਮਾ ਗਿਆ।

ਪਰ ਫਿਰ ਵੀ ਉਹ ਉਚੇਰੀ ਚੇਤਨਾ ਨੂੰ ਸਥਾਈ ਰੂਪ ਵਿਚ ਧਾਰਨ ਕਰਨ ਲਈ ਪੂਰਣ ਨਹੀਂ ਸਨ, ਭਾਵੇਂ ਕਿ ਉਹ ਹੋਰ ਲੋਕਾਂ ਤੋਂ ਵੱਖ ਸਨ ਕਿਉਂਕਿ ਉਹਨਾਂ ਵਿਚ ਇਕ ਤਰ੍ਹਾਂ ਦੀ ਪੂਰਨਤਾ ਸਰੀਰ ਵਿਚ ਅਤੇ ਈਸ਼ਵਰੀ ਉਪਸਥਿਤੀ ਦਾ ਪ੍ਰਕਾਸ਼ ਸੀ।

ਸ੍ਰੀ ਮਾਂ ਦੀਆਂ ਬੌਧਿਕ ਸ਼ਕਤੀਆਂ ਹੁਣ ਪਹਿਲਾਂ ਨਾਲੋਂ ਵਧੇਰੇ ਤੇਜ਼ ਹੋ ਗਈਆਂ ਸਨ ਜਿਵੇਂ ਕਿ ਸੱਚ ਦੇ ਪ੍ਰੇਮ ਨਾਲ ਉਹਨਾਂ ਦੀਆਂ ਸਾਰੀਆਂ ਗੱਲਾਂ ਤੋਂ ਪਤਾ ਲਗਦਾ ਹੈ। ਬੀਮਾਰੀ ਹੋਵੇ ਜਾਂ ਨਾ, ਆਸ਼ਰਮ ਅਤੇ ਬਾਹਰ ਵੀ ਸਾਰੀਆਂ ਘਟਨਾਵਾਂ ਤੇ ਉਹਨਾਂ ਦੀ ਨਜ਼ਰ ਸੀ। ਉਦਾਹਰਣ ਦੇ ਤੌਰ ਤੇ ਜਦੋਂ ਉਹਨਾਂ ਨੂੰ ਪਤਾ ਲੱਗਾ ਕਿ ਕੁਝ ਆਸ਼ਰਮ ਵਾਸੀ 'ਗੱਪਾਂ ਅਤੇ ਬਕਵਾਸ' ਦੀਆਂ ਹਾਨੀਕਾਰਕ ਖੇਡਾਂ ਵਿਚ ਰੁੱਝੇ ਹੋਏ ਹਨ ਤਾਂ ਉਹਨਾਂ ਨੇ ਤੀਬਰ ਪ੍ਰਤੀਕ੍ਰਿਆ ਪ੍ਰਗਟ ਕੀਤੀ :

> ਕੋਈ ਵਿਅਕਤੀ ਕੀ ਕਰ ਰਿਹਾ ਹੈ ਜਾਂ ਨਹੀਂ ਕਰ ਰਿਹਾ, ਇਸ ਤੇ ਗੱਪਾਂ ਮਾਰਨਾ ਗਲਤ ਹੈ, ਇਹੋ ਜਿਹੀਆਂ ਗੱਪਾਂ ਸੁਣਨਾ ਵੀ ਗਲਤ ਹੈ। ਇਹੋ ਜਿਹੀਆਂ ਗੱਪਾਂ ਨੂੰ ਸੱਚ ਸਿਧ ਕਰਨਾ ਵੀ ਗਲਤ ਹੈ। ਕਿਸੇ ਝੂਠੀ ਗੱਪ ਦਾ ਸ਼ਬਦਾਂ ਵਿਚ ਵਿਰੋਧ ਕਰਨਾ ਵੀ ਗਲਤ ਹੈ। ਇਹ ਪੂਰਾ ਕੰਮ ਹੀ ਕਿਸੇ ਦਾ ਸਮਾਂ ਖਰਾਬ ਕਰਨ ਦਾ ਇਕ ਬਹੁਤ ਗਲਤ ਤਰੀਕਾ ਹੈ ਅਤੇ ਇਸ ਦੀ ਚੇਤਨਾ ਨੂੰ ਗਿਰਾਵਟ ਵੱਲ ਲੈ ਜਾਂਦਾ ਹੈ। ਜਦ ਤਕ ਇਹ ਘਿਣਾਉਣੀ ਆਦਤ ਵਾਤਾਵਰਣ ਤੋਂ ਦੂਰ ਨਹੀਂ ਕੀਤੀ ਜਾਂਦੀ, ਆਸ਼ਰਮ ਆਪਣੇ ਈਸ਼ਵਰੀ ਜੀਵਨ ਦੇ ਉਦੇਸ਼ ਨੂੰ ਕਦੇ ਵੀ ਪ੍ਰਾਪਤ ਨਹੀਂ ਕਰ ਸਕੇਗਾ।[1]

1. ਮਦਰ ਇੰਡੀਆ, ਦਸੰਬਰ 1967, ਪੰਨਾ 669-670

ਈਸ਼ਵਰਤਾ ਲਈ ਨਿਰੰਤਰ ਕਾਰਜ ਕਰਨਾ ਅਤੇ ਇਸ ਪ੍ਰਕਾਰ ਮਾਨਵ ਜਾਤੀ ਵਿਚ ਖੁਸ਼ਹਾਲੀ ਲਿਆਉਣਾ ਹੀ ਉਸ ਦੀ ਪੂਰਨਤਾ ਪ੍ਰਾਪਤ ਕਰਨ ਦਾ ਇਕੋ-ਇਕ ਉਦੇਸ਼ ਸੀ ਅਤੇ ਇਸੇ ਲਈ ਸ੍ਰੀ ਮਾਂ ਨੇ ਬੱਚਿਆਂ ਨੂੰ ਸਿਰਫ਼ ਈਸ਼ਵਰਤਾ ਲਈ ਹੀ ਕੰਮ ਕਰਨ ਦੀ ਪ੍ਰਾਰਥਨਾ ਕੀਤੀ। ਉਹਨਾਂ ਨੇ ਵਿਖਾਇਆ ਕਿ ਕਿਸ ਤਰ੍ਹਾਂ ਇਕ ਸ਼ੁਧ ਅਤੇ ਉਦੇਸ਼ਪੂਰਣ ਜੀਵਨ ਜੀਊਂਦੇ ਹੋਏ ਇੰਜ ਕੀਤਾ ਜਾ ਸਕਦਾ ਹੈ। ਆਪਣੇ ਨੱਬੇਵੇਂ ਜਨਮ ਦਿਨ ਤੇ ਉਹਨਾਂ ਨੇ ਹੇਠ ਲਿਖਿਆ ਮਹੱਤਵਪੂਰਨ ਸੰਦੇਸ਼ ਜਾਰੀ ਕੀਤਾ :

> ਤੁਹਾਡੇ ਦੁਆਰਾ ਜੀਉਏ ਸਾਲਾਂ ਦੀ ਸੰਖਿਆ ਤੁਹਾਨੂੰ ਬੁੱਢਾ ਨਹੀਂ ਕਰਦੀ। ਤੁਸੀਂ ਬੁੱਢੇ ਤਦ ਹੁੰਦੇ ਹੋ ਜਦੋਂ ਪ੍ਰਗਤੀ ਕਰਨਾ ਬੰਦ ਕਰ ਦਿੰਦੇ ਹੋ। ਤੁਸੀਂ ਜਦੋਂ ਅਨੁਭਵ ਕਰਦੇ ਹੋ ਕਿ ਜੋ ਕਰਨਾ ਬਾਕੀ ਹੈ, ਉਸ ਦਾ ਅਜੇ ਤੁਸਾਂ ਆਰੰਭ ਹੀ ਕੀਤਾ ਹੈ, ਜਦੋਂ ਭਵਿੱਖ ਪ੍ਰਾਪਤ ਕਰਨ ਲਈ ਯੋਗ ਅਨੰਤ ਸੰਭਾਵਨਾਵਾਂ ਨਾਲ ਚਮਕਦੇ ਹੋਏ ਆਕਰਸ਼ਕ ਸੂਰਜ ਦੀ ਤਰ੍ਹਾਂ ਦਿਸਣ ਲੱਗ ਪੈਂਦਾ ਹੈ, ਤਦ ਤੁਸੀਂ ਜਵਾਨ ਹੋ...ਜਵਾਨ ਅਤੇ ਕੱਲ ਦੇ ਸਾਰੇ ਗਿਆਨ ਨਾਲ ਭਰਪੂਰ।[1]

---

1. ਬੁਲਿਟਨ, ਫਰਵਰੀ, 1968

# 36

# ਓਰਵਿਲੇ

ਨੱਬੇ ਵਰ੍ਹੇ ਦੀ ਉਮਰ ਵਿਚ ਸ੍ਰੀ ਮਾਂ ਅਸਲ ਵਿਚ ਜਵਾਨ ਸੀ। ਆਕਾਸ਼ਵਾਣੀ ਲਈ ਉਹਨਾਂ ਨੇ ਸਪੱਸ਼ਟ ਸੁਰ ਵਿਚ ਸੰਖੇਪਤਾ ਦੇ ਨਾਲ ਉਪਰ ਵਾਲੀ ਆਤਮ ਕਥਾ ਰਿਕਾਰਡ ਕਰਵਾਈ :

ਮੈਂ ਸ੍ਰੀ ਅਰਵਿੰਦ ਨੂੰ ਮਿਲਣ ਲਈ ਭਾਰਤ ਆਈ ਸੀ। ਮੈਂ ਸ੍ਰੀ ਅਰਵਿੰਦ ਦੇ ਨਾਲ ਰਹਿਣ ਲਈ ਭਾਰਤ ਵਿਚ ਰਹੀ।
ਜਦੋਂ ਉਹਨਾਂ ਨੇ ਆਪਣਾ ਸਰੀਰ ਛੱਡ ਦਿਤਾ ਤਾਂ ਮੈਂ ਉਹਨਾਂ ਦੇ ਕੰਮ ਨੂੰ ਜਾਰੀ ਰਖਣ ਲਈ ਇਥੇ ਰਹੀ।

ਇਹ ਕੰਮ ਸੀ ਸੱਚ ਦੀ ਸੇਵਾ ਅਤੇ ਮਾਨਵਤਾ ਨੂੰ ਸੂਝਵਾਨ ਬਣ ਕੇ ਪ੍ਰਿਥਵੀ ਤੇ ਈਸ਼ਵਰੀ ਪ੍ਰੇਮ ਦੇ ਸਾਮਰਾਜ ਦੀ ਜਲਦੀ ਸਥਾਪਨਾ ਕਰਨੀ। ਇਹ ਇਕ ਅਦਭੁਤ ਆਤਮ ਕਥਾਤਮਕ ਬਿਆਨ ਸੀ ਜਿਸ ਵਿਚ ਉਹਨਾਂ ਨੇ ਸਭ ਕੁਝ ਕਹਿ ਦਿਤਾ ਸੀ ਅਤੇ ਜੋ ਸੱਚ ਤੇ ਆਧਾਰਿਤ ਸੀ। ਦਸ ਸਾਲ ਪਹਿਲਾਂ ਆਪਣੇ ਜਨਮ ਦਿਨ ਤੇ ਉਹਨਾਂ ਨੇ ਆਪਣੇ ਚੇਲਿਆਂ ਨੂੰ ਕਿਹਾ ਸੀ ਕਿ ਜਨਮ ਦਿਨ ਦਾ ਉਤਸਵ ਨਵੇਂ ਵਿਸ਼ਵ ਦੇ ਇਕ ਅਤੀ ਮਾਨਵੀ ਵਿਸ਼ਵ ਦੇ ਆਗਮਨ ਦੇ ਉਤਸਵ ਦੀ ਭਾਵਨਾ ਨਾਲ ਮਨਾਇਆ ਜਾਣਾ ਚਾਹੀਦਾ ਹੈ। ਅਸਲ ਵਿਚ ਸ੍ਰੀ ਮਾਂ ਦੀ ਜੀਵਨ ਕਥਾ ਕੌਣ ਲਿਖ ਸਕਦਾ ਹੈ ? ਉਹਨਾਂ ਦਾ ਬਾਹਰਲਾ ਜੀਵਨ ਉਹਨਾਂ ਦੇ ਪ੍ਰਿਥਵੀ ਤੇ ਪ੍ਰਗਟ ਹੋਣ ਦੇ ਬਾਰੇ ਪੂਰਾ ਸੱਚ ਨਹੀਂ ਹੈ।

ਸ੍ਰੀ ਅਰਵਿੰਦ ਦੇ ਮਾਨਵ ਏਕਤਾ ਦੇ ਆਦਰਸ਼ ਦੇ ਸਹੀ ਰੂਪ ਨੂੰ ਉਤਸਾਹਿਤ ਕਰਨ ਲਈ 28 ਫਰਵਰੀ 1968 ਨੂੰ ਸ੍ਰੀ ਮਾਂ ਨੇ ਓਰਵਿਲੇ ਦਾ ਉਦਘਾਟਨ ਕੀਤਾ ਸੀ। ਸ੍ਰੀ ਮਾਂ ਦੇ ਅੰਤਰਰਾਸ਼ਟਰੀ ਸੂਝ ਵਾਲੇ ਸੁਪਨੇ ਨੇ ਮੂਰਤ ਰੂਪ ਤਦ ਧਾਰਨ ਕਰ ਲਿਆ ਜਦੋਂ ਵੱਖ-ਵੱਖ ਦੇਸ਼ਾਂ ਅਤੇ ਰਾਜਾਂ ਦੇ ਬੱਚਿਆਂ ਨੇ ਆਪਣੇ-ਆਪਣੇ ਇਲਾਕਿਆਂ ਵਿਚੋਂ ਇਕ-ਇਕ ਮੁੱਠ ਮਿੱਟੀ ਲਿਆ ਕੇ ਆਪਸ ਵਿਚ ਰਲ ਮਿਲ ਕੇ ਇਕ ਹੋ ਜਾਣ ਲਈ ਓਰਵਿਲੇ ਦੇ ਨਿਸ਼ਚਿਤ ਸਥਾਨ ਦੇ ਕੇਂਦਰ ਤੇ ਇਕ ਕਮਲ ਦੇ

ਆਕਾਰ ਦੇ ਬਰਤਨ ਤੇ ਇਕੱਠੀ ਕੀਤੀ ਸੀ। ਆਸ਼ਰਮ ਵਿਚ ਆਪਣੇ ਕਮਰੇ ਨਾਲ ਸ੍ਰੀ ਮਾਂ ਨੇ ਇਕੱਠੇ ਹੋਏ ਵਿਅਕਤੀਆਂ ਦਾ ਸਵਾਗਤ ਕੀਤਾ ਅਤੇ ਸਪੱਸ਼ਟ ਆਵਾਜ਼ ਵਿਚ ਓਰਵਿਲੇ ਦਾ ਘੋਸ਼ਣਾ-ਪੱਤਰ ਪੜ੍ਹਿਆ :

1. ਓਰਵਿਲੇ ਕਿਸੇ ਇਕ ਦਾ ਸਥਾਨ ਨਹੀਂ ਹੈ। ਓਰਵਿਲੇ ਸੰਪੂਰਨ ਮਾਨਵਤਾ ਦਾ ਹੈ। ਪਰ ਓਰਵਿਲੇ ਵਿਚ ਰਹਿਣ ਲਈ ਈਸ਼ਵਰੀ ਚੇਤਨਾ ਦਾ ਆਪਣੇ ਆਪ ਨੂੰ ਸੇਵਕ ਬਣਾਉਣਾ ਜ਼ਰੂਰੀ ਹੈ।
2. ਓਰਵਿਲੇ ਇਕ ਅਨੰਤ ਸਿੱਖਿਆ, ਇਕ ਲਗਾਤਾਰ ਪ੍ਰਗਤੀ ਅਤੇ ਉਮਰ ਦੇ ਬੰਧਨਾਂ ਤੋਂ ਮੁਕਤ ਜਵਾਨੀ ਦਾ ਸਥਾਨ ਹੋਵੇਗਾ।
3. ਓਰਵਿਲੇ ਅਤੀਤ ਅਤੇ ਭਵਿੱਖ ਦੇ ਵਿਚਕਾਰ ਇਕ ਪੁਲ ਬੰਨ੍ਹਣਾ ਚਾਹੁੰਦਾ ਹੈ। ਬਾਹਰ ਅਤੇ ਅੰਦਰ ਦੇ ਸਮੁਚੇ ਅਨੁਭਵਾਂ ਦਾ ਲਾਭ ਉਠਾਉਂਦੇ ਹੋਏ ਓਰਵਿਲੇ ਭਾਵੀ ਪ੍ਰਾਪਤੀਆਂ ਦੀ ਦਿਸ਼ਾ ਵਿਚ ਬੇਰੋਕ ਅੱਗੇ ਵਧੇਗਾ।
4. ਇਕ ਵਾਸਤਵਿਕ ਮਾਨਵ ਏਕਤਾ ਨੂੰ ਸਾਕਾਰ ਕਰਨ ਲਈ ਓਰਵਿਲੇ ਭੌਤਿਕ ਅਤੇ ਅਧਿਆਤਮਕ ਖੋਜਾਂ ਦਾ ਕੇਂਦਰ ਹੋਵੇਗਾ।

ਇਹ, ਜਿਸ ਤਰ੍ਹਾਂ ਕਿ ਹੋਣਾ ਚਾਹੀਦਾ ਹੈ ਸ੍ਰੀ ਅਰਵਿੰਦ ਦੇ ਆਦਰਸ਼ ਦਾ ਇਕ ਤਰਕਸੰਗਤ ਰੂਪ ਸੀ। ਇਸ ਯੋਜਨਾ ਅਤੇ ਅਰਵਿੰਦੀ ਵਿਸ਼ਵ ਦਰਸ਼ਨ ਵਿਚ ਇਸ ਦੇ ਸਥਾਨ ਦੇ ਬਾਰੇ ਟਿੱਪਣੀ ਹੈ ;

> ਸ੍ਰੀ ਅਰਵਿੰਦ ਦੀ ਦ੍ਰਿਸ਼ਟੀ ਨੂੰ ਮੂਰਤ ਰੂਪ ਦੇਣ ਦਾ ਕੰਮ ਸ੍ਰੀ ਮਾਂ ਨੂੰ ਸੌਂਪਿਆ ਗਿਆ ਸੀ। ਇਕ ਨਵੇਂ ਵਿਸ਼ਵ, ਇਕ ਨਵੀਂ ਮਾਨਵਤਾ, ਇਕ ਨਵੇਂ ਸਮਾਜ ਦਾ ਨਿਰਮਾਣ, ਨਵੀਂ ਚੇਤਨਾ ਦੀ ਅਭਿਵਿਅਕਤੀ ਅਤੇ ਉਸ ਨੂੰ ਸਾਕਾਰ ਕਰਨਾ—ਇਹ ਕੰਮ ਸੀ ਜੋ ਸ੍ਰੀ ਮਾਂ ਨੇ ਹੱਥ ਵਿਚ ਲਿਆ। ਵਸਤੂ ਜਗਤ ਵਿਚ ਇਹ ਇਕ ਸਮੂਹ ਮਾਨਵ ਪਰਿਪੂਰਣਤਾ ਨੂੰ ਪ੍ਰਾਪਤ ਕਰਨ ਲਈ ਇਕ ਸਮੂਹਕ ਯਤਨ ਲਈ ਇਕ ਸਮੂਹਕ ਆਦਰਸ਼ ਦਾ ਆਗਮਨ ਹੈ।
> ਸ੍ਰੀ ਮਾਂ ਦੁਆਰਾ ਸਥਾਪਿਤ ਅਤੇ ਬਣੇ ਆਸ਼ਰਮ ਇਸ ਉਦੇਸ਼ ਨੂੰ ਪੂਰਾ ਕਰਨ ਦੀ ਦਿਸ਼ਾ ਵਿਚ ਪਹਿਲਾ ਕਦਮ ਰਿਹਾ ਹੈ। ਓਰਵਿਲੇ ਦੀ ਪਰਿਯੋਜਨਾ ਦੂਸਰਾ ਕਦਮ ਹੈ, 'ਅਧਿਕ ਮੂਰਤ' ਜੋ ਮਾਨਵ ਜਾਤੀ ਦੇ ਸਮੂਹਕ ਜੀਵਨ ਵਿਚ ਆਤਮਾ ਅਤੇ ਸਰੀਰ ਭਾਵ ਅਤੇ ਪ੍ਰਕਿਰਤੀ, ਸਵਰਗ ਅਤੇ ਪ੍ਰਿਥਵੀ ਦੇ ਵਿਚਕਾਰ ਇਕ ਸੁਮੇਲ ਸਥਾਪਿਤ ਕਰਨ ਦੇ ਇਸ ਯਤਨ ਨੂੰ ਵਿਸ਼ਾਲ ਆਧਾਰ ਦੇਣ ਦਾ ਯਤਨ ਕਰੇਗਾ।[1]

ਇਸ ਤਰ੍ਹਾਂ ਦਾ ਅਤੀ ਮਾਨਵੀਂ ਯਤਨ, ਸੁਨਹਿਰੀ ਸ਼ਕਤੀਆਂ ਦੀ ਇਕ ਅਜਿਹੀ ਪ੍ਰੇਰਣਾਦਾਇਕ ਯੋਜਨਾ ਅਤੇ ਉਹ ਵੀ ਇਕ ਖੰਭ ਤੋਂ ਟੁੱਟੀ ਕਮਜ਼ੋਰ ਬੁੱਢੀ ਇਸਤਰੀ

1. ਆਲ ਇੰਡੀਆ ਮੈਗਜ਼ੀਨ, ਫਰਵਰੀ 1974, ਪੰਨਾ 23

ਦੁਆਰਾ ਜਿਨ੍ਹਾਂ ਦੀਆਂ ਅੱਖਾਂ ਵੀ ਅੰਸ਼ਕ ਰੂਪ ਵਿਚ ਖਰਾਬ ਹੋ ਚੁੱਕੀਆਂ ਜੋ ਚੰਗੀ ਤਰ੍ਹਾਂ ਸੁਣ ਤੇ ਬੋਲ ਵੀ ਨਹੀਂ ਸਕਦੇ ਪਰ ਉਹਨਾਂ ਦੀ ਆਤਮਾ ਦੀ ਜੋਤੀ ਅਗੇ ਚਮਕਦੀ ਸੀ। ਉਹਨਾਂ ਦਿਨਾਂ ਦੇ ਉਹਨਾਂ ਦੇ ਅਧਿਆਤਮਿਕ ਅਨੁਭਵਾਂ ਦੇ ਟੇਪਰੀਕਾਰਡਾਂ ਵਿਚ ਅਭਿਲੇਖਣ ਅਦਭੁੱਤ, ਪੜ੍ਹਨ ਵਾਲੀ ਸਾਮਗ੍ਰੀ ਦਿਤੇ ਹਨ। ਸ੍ਰੀ ਮਾਂ ਦੇ ਵੱਧਦੇ ਹੋਏ ਅੰਨ੍ਹੇਪਣ ਅਤੇ ਬੋਲੇਪਣ ਤੇ ਵਿਚਾਰ :

> ਭੌਤਿਕ ਦ੍ਰਿਸ਼ਟੀ ਵਿਚ ਕਾਫ਼ੀ ਅਧਿਕ ਲਗਾਤਾਰ, ਇਕਾਗਰਤਾ ਦੀ ਲੋੜ ਹੁੰਦੀ ਹੈ। ਭੌਤਿਕ ਦ੍ਰਿਸ਼ਟੀ ਰਾਇ ਬਣਾਉਣ ਵਿਚ ਸਹਾਇਤਾ ਦਿੰਦੀ ਹੈ। ਇਹ ਵਸਤੂਆਂ ਨੂੰ ਨਿਰੰਤਰਤਾ ਦਿੰਦੀ ਹੈ ਸੁਣਨ ਦੇ ਬਾਰੇ ਵੀ ਅਜਿਹਾ ਹੀ ਕਿਹਾ ਗਿਆ ਹੈ। ਇਸ ਲਈ ਜਦ ਇਹ ਦੋਵੇਂ ਕਿਸੇ ਵਿਅਕਤੀ ਕੋਲ ਨਹੀਂ ਹੁੰਦੇ ਤਾਂ ਉਹ ਵਸਤੂਆਂ ਨੂੰ ਲੈ ਕੇ ਪ੍ਰਤੱਖ ਰੂਪ ਵਿਚ ਹੋ ਜਾਂਦਾ ਹੈ ਅਤੇ ਉਸ ਤੋਂ ਸੱਚਾ ਗਿਆਨ ਮਿਲਦਾ ਹੈ। ਅਤੀ ਮਾਨਵ ਨਿਸ਼ਚਿਤ ਰੂਪ ਨਾਲ ਇਸੇ ਪ੍ਰਕਾਰ ਕੰਮ ਕਰੇਗਾ।
>
> ਵਸਤੂਆਂ ਜਾਂ ਵਿਅਕਤੀਆਂ ਨਾਲ ਸੰਬੰਧ ਹੋਣ, ਉਹਨਾਂ ਨੂੰ ਜਾਨਣ ਤੇ ਮੇਲ ਸਥਾਪਿਤ ਕਰਨ ਦਾ ਸਾਧਨ ਚੇਤਨਾ ਹੈ। ਇਸ ਵਿਚ ਅਲਾਇਦਗੀ ਦਾ ਸਾਧਰਨ ਭਾਵ ਨਾ ਹੋਕੇ ਸਥਾਈ ਏਕੀਕਰਣ ਦਾ ਭਾਵ ਹੈ। ਕਈ ਬੜੇ ਦਿਲਚਸਪ ਅਨੁਭਵ ਹੋਏ ਹਨ। ਕਈ ਲੋਕ ਮੈਨੂੰ ਪੁਕਾਰਦੇ ਹਨ ਅਤੇ ਮੇਰੇ ਬਾਰੇ ਸੋਚਦੇ ਹਨ ਅਤੇ ਇਹ ਮੇਰੀ ਚੇਤਨਾ ਦੇ ਖੇਤਰ ਵਿਚ ਆ ਜਾਂਦਾ ਹੈ। ਕੁਝ ਸਮੇਂ ਬਾਅਦ ਮੈਨੂੰ ਕਿਹਾ ਜਾਂਦਾ ਹੈ : "ਅਜਿਹਾ ਇਕ ਵਿਅਕਤੀ ਆ ਗਿਆ ਹੈ" ਜਾਂ "ਅਜਿਹੇ ਕਿਸੇ ਵਿਅਕਤੀ ਨੂੰ ਕੁਝ ਹੋ ਗਿਆ ਹੈ" ਤਦ ਮੈਂ ਕਹਿੰਦੀ ਹਾਂ : "ਮੈਂ ਜਾਣਦੀ ਹਾਂ" ਜਿਸ ਸਮੇਂ ਉਹ ਘਟਨਾ ਵਾਪਰੀ ਸੀ, ਮੈਨੂੰ ਕੁਝ ਨਹੀਂ ਦੱਸਿਆ ਗਿਆ ਪਰ ਮੈਂ ਚੇਤਨ ਸੀ ਅਤੇ ਇੰਜ ਲਗਦਾ ਸੀ ਕਿ ਉਹ ਘਟਨਾ ਮੇਰੇ ਅਸਤਿਤਵ ਦੇ ਕਿਸੇ ਹਿੱਸੇ ਨਾਲ ਵਾਪਰੀ ਹੋਵੇ।[1]

ਫਿਰ ਭਵਿੱਖ-ਸੂਚਕ ਰਹੱਸ ਉਦਘਾਟਨ ਦਾ ਪਲ ਆਉਂਦਾ ਹੈ ਜਿਹੜਾ ਅਰਜਨ ਦੁਆਰਾ ਭਗਵਾਨ ਦੇ ਵਿਸ਼ਵ ਰੂਪ ਦਾ ਸਾਹਮਣਾ ਕਰਨ ਵਾਲੇ ਦੀ ਯਾਦ ਦਿਵਾਉਂਦਾ ਹੈ :

> ...ਸਭ ਕੁਝ ਉਹੀ ਹੈ, ਉਹੀ, ਉਸ ਦੇ ਇਲਾਵਾ ਹੋਰ ਕੁਝ ਨਹੀਂ ਹੈ। ਕੋਈ ਵਿਅਕਤੀ ਉਸ ਨੂੰ ਆਪਣੇ ਸਾਹ ਵਿਚ ਲਏ ਬਿਨਾ, ਸਾਹ ਨਹੀਂ ਲੈ ਸਕਦਾ। ਤੁਸੀਂ ਚਲਦੇ ਹੋ ਕਿਉਂਕਿ ਉਹ ਚਾਹੁੰਦਾ ਹੈ ਕਿ ਤੁਸੀਂ ਚਲੋ। ਤੁਸੀਂ...ਸਾਰੇ ਸਾਰਾ ਬ੍ਰਹਿਮੰਡ ਉਸ ਵਿਚ ਹੈ – ਵਸਤੂਗਤ ਰੂਪ ਵਿਚ, ਭੌਤਿਕ ਰੂਪ ਵਿਚ। 1969 ਦੇ ਸ਼ੁਰੂ ਦੇ ਘੰਟਿਆਂ ਵਿਚ ਉਹਨਾਂ ਨੂੰ

---

1. ਸ੍ਰੀ ਅਰਬਿੰਦੋ ਸਰਕਲ, ਤੀਹਵਾਂ ਅੰਕ, ਪੰਨਾ 26

ਇਕ ਨਵੀਂ ਸ਼ਕਤੀ ਦੇ ਅਵਰਤਣ ਦਾ ਅਨੁਭਵ ਹੋਇਆ ।

ਰਾਤ ਨੂੰ ਉਹ ਸਹਿਜੇ-ਸਹਿਜੇ ਆਇਆ ਅਤੇ ਅੱਜ ਸਵੇਰੇ ਜਾਗਣ ਤੇ, ਇੰਜ ਲਗਿਆ ਜਿਵੇਂ ਸੁਨਹਿਰੀ ਸਵੇਰ ਹੋਵੇ ਅਤੇ ਵਾਤਾਵਰਣ ਬਹੁਤ ਹੀ ਹਲਕਾ ਸੀ । ਸਰੀਰ ਨੇ ਅਨੁਭਵ ਕੀਤਾ...ਇਕ ਸੁਨਹਿਰੀ ਪ੍ਰਕਾਸ਼, ਪਾਰਦਰਸ਼ੀ ਅਤੇ ਸਦਭਾਵ ਪੂਰਣ...ਇਹ ਨਵਾਂ ਸੀ ।

ਕਦੇ ਕਦੇ ਵਿਸ਼ਵ ਵਿਚ ਛਾਏ ਦੁਖ ਅਤੇ ਹਿੰਸਾ ਨਾਲ ਵੀ ਉਹ ਉਦਾਸ ਹੋ ਜਾਂਦੇ ਸਨ ਕਿਉਂਕਿ ਉਨ੍ਹਾਂ ਦਾ ਸਰੀਰ ਵਿਸ਼ਵ ਦੀਆਂ ਘਟਨਾਵਾਂ ਪ੍ਰਤੀ ਚੇਤਨ ਸੀ । ਤਦ ਉਹ ਚੀਖ ਉੱਠਦੇ "ਆਹ ! ਇਹ ਦੁਨੀਆਂ ਕਾਹਦੇ ਲਈ ਹੈ ? ਉਹਨਾਂ ਦੇ ਅੰਦਰਲੇ ਖੇਤਰਾਂ ਵਿਚੋਂ ਉੱਤਰ ਮਿਲਦਾ "ਪ੍ਰਕਾਸ਼ ਵਿਚ ਵਿਸ਼ਾਲ ਦਰਵਾਜ਼ਾ ਖੋਲ੍ਹਣ ਲਈ" ਅਤੇ ਅੰਨ੍ਹੇਰੇ ਨੂੰ ਪ੍ਰਕਾਸ਼ ਵਿਚ ਬਦਲਣ ਲਈ ਉਹਨਾਂ ਨੂੰ ਸੰਘਰਸ਼ ਜ਼ਰੂਰ ਕਰਨਾ ਚਾਹੀਦਾ ਹੈ । ਰਾਸ਼ਟਰੀ ਅਤੇ ਅੰਤਰ ਰਾਸ਼ਟਰੀ ਪੱਧਰ ਤੇ ਮਾਨਵ-ਜਾਤੀ ਪ੍ਰਤੀ ਉਹਨਾਂ ਦੀ ਚਿੰਤਾ ਸਤੰਬਰ ਅਤੇ ਅਕਤੂਬਰ 1967 ਵਿਚ ਤਰਤੀਬਵਾਰ ਰਾਸ਼ਟਰਪਤੀ ਵੀ. ਵੀ. ਗਿਰੀ ਅਤੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਸ੍ਰੀ ਮਾਂ ਨੂੰ ਮਿਲ ਕੇ ਆਉਣ ਤੇ ਉਹਨਾਂ ਨੂੰ ਦਿਤੇ ਜਾਣ ਵਾਲੇ ਸੰਦੇਸ਼ਾਂ ਤੋਂ ਪ੍ਰਗਟ ਹੁੰਦੀ ਹੈ । ਰਾਸ਼ਟਰਪਤੀ ਨੂੰ ਸ੍ਰੀ ਮਾਂ ਨੇ ਕਿਹਾ ਸੀ : ਭਾਰਤ ਦੀ ਮਹਾਨਤਾ ਲਈ ਸਾਰਿਆਂ ਨੂੰ ਮਿਲ ਕੇ ਕੰਮ ਕਰਨਾ ਚਾਹੀਦਾ ਹੈ । ਪ੍ਰਧਾਨ ਮੰਤਰੀ ਨੂੰ ਸ੍ਰੀ ਮਾਂ ਨੇ ਆਖਿਆ ਸੀ :

> ਭਾਰਤ ਨੂੰ ਭਵਿੱਖ ਲਈ ਕੰਮ ਕਰਨਾ ਚਾਹੀਦਾ ਹੈ ਅਤੇ ਇਸ ਵਿਚ ਅੱਗੇ ਆਉਣਾ ਚਾਹੀਦਾ ਹੈ । ਤਦੇ ਉਸ ਨੂੰ ਵਿਸ਼ਵ ਵਿਚ ਆਪਣਾ ਵਾਸਤਵਿਕ ਸਥਾਨ ਮਿਲੇਗਾ ।
>
> ਕਾਫ਼ੀ ਲੰਮੇ ਸਮੇਂ ਨਾਲ ਵੰਡਣ ਅਤੇ ਵਿਰੋਧ ਕਰਨ ਦੇ ਤਰੀਕਿਆਂ ਨਾਲ ਸ਼ਾਮਲ ਕਰਨ ਦੀ ਆਦਤ ਰਹੀ ਹੈ । ਹੁਣ ਸਮਾਂ ਆ ਗਿਆ ਹੈ ਕਿ ਏਕਤਾ, ਆਪਸੀ ਸੂਝ ਅਤੇ ਸਹਿਯੋਗ ਨਾਲ ਸ਼ਾਸਨ ਕੀਤਾ ਜਾਵੇ । ਸਹਿਯੋਗ ਕਰਤਾ ਨੂੰ ਪ੍ਰਾਪਤ ਕਰਨ ਲਈ ਮਨੁੱਖ ਦਾ ਮੁੱਲ, ਜਿਸ ਰਾਜਨੀਤਿਕ ਦਲ ਵਿਚ ਉਹ ਸ਼ਾਮਲ ਹੈ ਉਸ ਨਾਲੋਂ ਜ਼ਿਆਦਾ ਹੈ ।

ਦੇਸ਼ ਦੀ ਮਹਾਨਤਾ ਕਿਸੇ ਦਲ ਦੀ ਜਿੱਤ ਨਹੀਂ, ਸਾਰਿਆਂ ਦਲਾਂ ਦੀ ਏਕਤਾ ਤੇ ਨਿਰਭਰ ਕਰਦੀ ਹੈ । ਸ੍ਰੀ ਮਾਂ ਦਾ 1970 ਦੇ ਨਵੇਂ ਵਰ੍ਹੇ ਦਾ ਸੰਦੇਸ਼ ਸੀ, "ਵਿਸ਼ਵ ਇਕ ਵੱਡੇ ਪਰਿਵਰਤਨ ਦੀ ਤਿਆਰੀ ਕਰ ਰਿਹਾ ਹੈ । ਕੀ ਤੁਸੀਂ ਇਸ ਵਿਚ ਸਹਾਇਤਾ ਕਰੋਗੇ । ਇਹ ਮਾਨਵ ਜਾਤੀ ਲਈ ਕ੍ਰਾਂਤੀਕਾਰੀ ਪਰਿਵਰਤਨ ਵਿਚ ਵੱਧ ਚੜ੍ਹ ਕੇ ਭਾਗ ਲੈਣ ਲਈ ਇਕ ਸੱਦਾ ਸੀ" । ਵਪਾਰ ਅਤੇ ਉਦਯੋਗ ਆਦਿ ਸਾਰੇ ਖੇਤਰਾਂ ਵਿਚ ਸ੍ਰੀ ਅਰਵਿੰਦ ਦੇ ਵਿਚਾਰਾਂ ਦੇ ਵਿਹਾਰਕ ਪ੍ਰਯੋਗ ਨੂੰ ਉਤਸਾਹਿਤ ਕਰਨ ਲਈ ਸ੍ਰੀ ਮਾਂ ਨੇ ਸ੍ਰੀ ਅਰਵਿੰਦ ਕਿਰਿਆ ਦਾ ਅੰਦੋਲਨ ਆਰੰਭ ਕੀਤਾ । ਅੰਦੋਲਨ ਦੇ ਇਨਚਾਰਜ ਪਿੰਟੋ ਨੇ ਸ੍ਰੀ ਮਾਂ ਦੇ ਹੇਠ ਲਿਖੇ ਸੰਦੇਸ਼ ਨਾਲ ਆਪਣੀ ਸ਼ੁੱਭ ਯਾਤਰਾ

ਆਰੰਭ ਕੀਤੀ।

> ਸ਼ੁੱਭ ਬੋਲਣਾ ਚੰਗਾ ਹੈ,
> ਸ਼ੁੱਭ ਕਾਰਜ ਕਰਨਾ ਉਸ ਨਾਲੋਂ ਚੰਗਾ ਹੈ।
> ਆਪਣੇ ਕੰਮ ਨੂੰ
> ਕਦੇ ਆਪਣੇ ਕਥਨ ਨਾਲ
> ਘੱਟ ਨਾ ਹੋਣ ਦਿਓ।

21 ਫਰਵਰੀ, 1971 ਨੂੰ ਸ੍ਰੀ ਮਾਂ ਦੇ ਜਨਮ ਦਿਨ ਤੇ ਓਰਵਿਲੇ ਦੇ ਮਾਤ੍ਰਮੰਦਿਰ ਦੀ ਨੀਂਹ ਰੱਖੀ ਗਈ।

37

# ਇਕ ਜਿਊਂਦੀ ਜੋਤੀ

1972 ਸ੍ਰੀ ਅਰਵਿੰਦ ਦਾ ਜਨਮ ਸ਼ਤਾਬਦੀ ਦਾ ਸਾਲ ਸੀ ਅਤੇ ਉਹਨਾਂ ਦਾ ਜਨਮ ਦਿਨ 15 ਅਗਸਤ ਨੂੰ ਸਾਰੇ ਦੇਸ਼ ਅਤੇ ਵਿਸ਼ਵ ਵਿਚ ਮਨਾਇਆ ਗਿਆ। ਆਕਾਸ਼-ਵਾਣੀ ਤੋਂ ਪ੍ਰਸਾਰਿਤ ਹੋਣ ਵਾਲੇ ਆਪਣੇ ਸੰਦੇਸ਼ ਵਿਚ ਸ੍ਰੀ ਮਾਂ ਨੇ ਕਿਹਾ ਸੀ :

> ਸ੍ਰੀ ਅਰਵਿੰਦ ਦਾ ਸੰਬੰਧ ਭਵਿੱਖ ਨਾਲ ਹੈ, ਉਹ ਭਵਿੱਖ ਦੇ ਸੰਦੇਸ਼ਵਾਹਕ ਹਨ। ਉਹ ਸਾਨੂੰ ਈਸ਼ਵਰੀ ਇੱਛਿਆ ਦੁਆਰਾ ਬਣਾਏ ਉੱਜਵਲ ਭਵਿੱਖ ਨੂੰ ਜਲਦੀ ਪ੍ਰਾਪਤ ਕਰਨ ਦਾ ਮਾਰਗ ਵਿਖਾਉਣਗੇ।

ਇਸੇ ਸਾਲ ਉਹਨਾਂ ਨੇ ਆਉਣ ਵਾਲੇ ਸਾਲ ਵਿਚ ਆਪਣਾ ਸਰੀਰ ਛੱਡਣ ਦੀ ਸੰਭਾਵਨਾ ਦਾ ਸੰਕੇਤ ਦਿਤਾ ਸੀ। ਇਕ ਮਹਾਨ ਗੌਰਵ ਦੀ ਸੰਭਾਵਨਾ ਸੀ...ਅਤੇ ਦੂਸਰੇ ਪਾਸੇ ਇਹ ਅਨੁਭੂਤੀ ਸੀ ਕਿ ਕਿਸੇ ਵੀ ਪਲ ਕਿਸੇ ਦੀ... ਮੌਤ ਹੋ ਸਕਦੀ ਹੈ। ਮੌਤ ਨਹੀਂ ਸਰੀਰ ਵੱਖ ਹੋ ਜਾਂਦਾ ਹੈ। "ਉਹਨਾਂ ਦਾ ਭੌਤਿਕ ਸਰੀਰ ਇਸ ਸਾਲ ਕਸ਼ਟਾਂ ਨਾਲ ਪੂਰੀ ਤਰ੍ਹਾਂ ਭਰਿਆ ਪਿਆ ਸੀ। ਆਸ਼ਰਮ 'ਚ ਆਉਣ ਵਾਲਿਆਂ ਦੀ ਸੰਖਿਆ ਬਹੁਤ ਜ਼ਿਆਦਾ ਸੀ। 15 ਅਗਸਤ ਅਤੇ ਫਿਰ 24 ਨਵੰਬਰ 1972 ਦੇ ਦਰਸ਼ਨ ਨੇ ਬੱਚਿਆਂ ਦੇ ਦਿਲਾਂ ਵਿਚ ਉਤਸ਼ਾਹ ਪੈਦਾ ਕਰ ਦਿਤਾ ਸੀ। ਏਨੇ ਕੰਮਾਂ ਨੇ ਉਹਨਾਂ ਦਾ ਸਰੀਰ ਥਕਾ ਦਿੱਤਾ ਸੀ ਕਿਉਂਕਿ ਪਹਿਲਾਂ ਹੀ ਉਹ ਸਰੀਰਕ ਢਾਂਚਾ ਉਹਨਾਂ ਦੀਆਂ ਸਰੀਰਕ ਬੀਮਾਰੀਆਂ ਨਾਲ ਕਮਜ਼ੋਰ ਹੋ ਗਿਆ ਸੀ। 21 ਫਰਵਰੀ, 1973 ਨੂੰ ਵੀ 95 ਸਾਲ ਦੀ ਉਮਰ ਵਿਚ ਉਹਨਾਂ ਨੇ ਦਰਸ਼ਨ ਦਿਤੇ ਅਤੇ ਫਿਰ 24 ਅਪਰੈਲ ਨੂੰ ਵੀ। 20 ਮਈ ਨੂੰ ਉਹਨਾਂ ਦੀ ਹਾਲਤ ਪੂਰੀ ਤਰ੍ਹਾਂ ਨਾਲ ਖਰਾਬ ਹੋ ਗਈ। ਆਸ਼ਰਮ ਦੇ ਡਾ. ਸਾਨਿਆਲ ਅਤੇ ਜਿਪਮੇਰ ਦੇ ਡਾ. ਬਿਸ਼ਟ ਉਹਨਾਂ ਦੀ ਸਥਿਤੀ ਵਿਚ ਹੋਣ ਵਾਲੇ ਪਰਿਵਰਤਨਾਂ ਤੇ ਲਗਾਤਾਰ ਨਜ਼ਰ ਹੋਏ, ਉਹ ਕੁਝ ਸ਼ਬਦ ਹੀ ਬੋਲ ਸਕੇ ਅਤੇ ਕਾਫ਼ੀ ਬੇਨਤੀ ਕਰਨ ਦੇ ਬਾਵਜੂਦ ਲਗਪਗ 20 ਔਂਸ ਭੋਜਨ ਹੀ ਕਰ ਸਕੇ। ਅਗਲੇ ਕੁਝ ਮਹੀਨਿਆਂ ਤਕ ਇਹ ਦਸ਼ਾ ਬਣੀ ਰਹੀ। ਉਹ ਥੋੜ੍ਹਾ ਜਿਹਾ ਹੀ ਚਲ ਸਕਦੇ ਅਤੇ ਉਸ ਨਾਲ ਵੀ ਉਹਨਾਂ ਨੂੰ ਥਕਾਵਟ ਹੋ ਜਾਂਦੀ ਸੀ। ਫਿਰ ਵੀ 15 ਅਗਸਤ ਨੂੰ ਉਹ ਥੋੜ੍ਹੀ

ਦੇਰ ਲਈ ਆਪਣੀ ਭਾਵ ਸਮਾਧੀ ਨਾਲ ਬਾਹਰ ਆਏ ਅਤੇ ਉਹਨਾਂ ਹਜ਼ਾਰਾਂ ਵਿਅਕ-ਤੀਆਂ ਨੂੰ ਦਰਸ਼ਨ ਦਿਤੇ ਜਿਹੜੇ ਈਸ਼ਵਰਤਾ ਦੀ ਝਲਕ ਪਾਉਣ ਲਈ ਪਾਂਡੀਚਰੀ ਆਏ ਸਨ। ਸ਼ਾਮ ਨੂੰ ਛੇ ਵਜੇ ਮੀਂਹ ਪੈ ਰਿਹਾ ਸੀ ਫਿਰ ਵੀ ਬੱਚੇ, ਬੁੱਢੇ ਹੋਣ ਜਾਂ ਜਵਾਨ, ਕਮਜ਼ੋਰ ਹੋਣ ਜਾਂ ਸਿਹਤ ਵਾਲੇ ਹੌਂਸਲੇ ਵਾਲਾ, ਸੰਵੇਦਨਸ਼ੀਲ ਸ੍ਰੀ ਮਾਂ ਦੇ ਦਰਸ਼ਨ ਲਈ ਹੌਸਲੇ ਨਾਲ ਖੜੋਤੇ ਰਹੇ। ਵਰਖਾ ਰੁਕੀ, ਸ੍ਰੀ ਮਾਂ ਨੂੰ ਛੱਜੇ ਤੇ ਲਿਆਂਦਾ ਗਿਆ। ਬਨੇਰੇ ਤੇ ਝੁਕੇ ਹੋਏ ਹੌਲੀ ਹੌਲੀ ਉਹ ਅੱਗੇ ਵਧੇ ਅਤੇ ਉਪਰ ਵੱਲ ਵੇਖਦੇ ਹੋਏ ਚਿਹਰਿਆਂ ਦੇ ਸਮੁੰਦਰ ਵੱਲ ਨਜ਼ਰ ਦੌੜਾਈ। 800 ਤੋਂ ਵਧੇਰੇ ਵਿਅਕਤੀ ਸਾਂਝੀ ਸ਼ਾਂਤੀ ਨਾਲ ਖੜੇ ਸਨ ਅਤੇ ਉਹਨਾਂ ਦੀ ਕ੍ਰਿਪਾ ਦੀ ਪ੍ਰਤੱਖ ਝੜੀ ਨੂੰ ਪ੍ਰਾਪਤ ਕਰ ਰਹੇ ਸਨ :

ਅਸੀਂ ਉਸ ਬਿਜਲੀ ਦੀ ਧਾਰਾ ਤੋਂ ਬਿਨਾ, ਤਾਰ ਦੇ ਇਕ ਟੁਕੜੇ ਦੀ ਤਰ੍ਹਾਂ ਹਾਂ
ਜਿਸਨੂੰ ਤੇਰੀ ਕ੍ਰਿਪਾ ਨੂੰ ਬਿਜਲੀ ਦੀ ਧਾਰਾ ਨੇ ਜਿੰਦਾ ਕਰ ਦਿੱਤਾ ਹੈ।
ਮੈਲ ਸਾਫ਼ ਹੋ ਗਈ ਹੈ, ਅਸੀਂ ਸਦਾ ਲਈ ਤੇਰੇ
ਸੱਚੇ ਅਤੇ ਸਵੱਛ ਚੇਲੇ ਬਣੇ ਰਹੀਏ।
ਹੇ ਈਸ਼ਵਰ ਹੰਕਾਰ, ਮੋਹ ਤੇ ਮਾਇਆ
ਦੇ ਬੀਜ ਨੂੰ ਨਸ਼ਟ ਕਰ ਦੇਣ।
ਸਾਰੀਆਂ ਕਸ਼ਟਦਾਇਕ ਪ੍ਰਵਿਰਤੀਆਂ ਸਮਾਪਤ ਹੋ ਜਾਣ
ਤੇਰੇ ਪਿਆਰ ਦੀ ਮਹਾਨ ਜਵਾਲਾ ਉਹਨਾਂ ਨੂੰ ਨਸ਼ਟ ਕਰ ਦੇਵੇ
ਇਸ ਉਜਵਲ ਅਮਰਤਾ ਦੇ ਪਲ ਵਿਚ
ਅੰਤ ਵੀ ਇਕ ਨਵੇਂ ਆਰੰਭ ਤੋਂ ਘੱਟ ਨਹੀਂ ਹੈ।[1]

ਸ੍ਰੀ ਮਾਂ ਜਲਦੀ ਹੀ ਫਿਰ ਬੇਹੋਸ਼ੀ ਵਰਗੀ ਹਾਲਤ ਵਿਚ ਪਹੁੰਚ ਗਏ। ਨਵੰਬਰ ਦੇ ਸ਼ੁਰੂ ਦੇ ਦਿਨਾਂ ਵਿਚ ਉਹਨਾਂ ਤੇ ਹਿਕਪ ਦੇ ਦੌਰੇ ਪਏ। ਉਹਨਾਂ ਦਾ ਹਿਰਦਾ ਕਮਜ਼ੋਰ ਤੇ ਹੋਰ ਕਮਜ਼ੋਰ ਹੁੰਦਾ ਗਿਆ। ਉਹਨਾਂ ਦਾ ਖੂਨ ਦਾ ਦੌਰਾ ਵੀ ਖਤਰਨਾਕ ਹਾਲਤ ਤਕ ਪਹੁੰਚ ਗਿਆ ਸੀ। ਉਹਨਾਂ ਨੂੰ ਬੇਚੈਨੀ ਹੋਣ ਲਗੀ। ਸਮਰਪਿਤ ਵਿਅਕਤੀਗਤ ਸਾਵਧਾਨੀ ਦੇ ਬਾਵਜੂਦ ਉਨ੍ਹਾਂ ਨੂੰ ਬੇਹੱਦ ਬੇਚੈਨੀ ਮਹਿਸੂਸ ਹੋ ਰਹੀ ਸੀ। 17 ਤਾਰੀਖ ਨੂੰ 7-25 ਵਜੇ ਸ੍ਰੀ ਮਾਂ ਨੇ ਸਰੀਰ ਤਿਆਗ ਦਿਤਾ।

ਸ੍ਰੀ ਮਾਂ ਦੇ ਸਰੀਰ ਨੂੰ ਯੂ. ਡੀ. ਕੋਲੋਨ ਨਾਲ ਇਸ਼ਨਾਨ ਕਰਵਾਇਆ ਗਿਆ, ਨਵੇਂ ਕਪੜੇ ਪਵਾਏ ਗਏ ਤੇ ਧਿਆਨ ਵਾਲੇ ਕਮਰੇ ਵਿਚ ਲਿਟਾ ਦਿਤਾ ਗਿਆ। 18 ਤਾਰੀਖ ਨੂੰ ਸਵੇਰੇ ਸਭ ਤੋਂ ਪਹਿਲਾਂ ਆਸ਼ਰਮ ਵਾਸੀ ਉਨ੍ਹਾਂ ਦੇ ਅੰਤਿਮ ਦਰਸ਼ਨਾਂ ਲਈ ਆਏ, ਫਿਰ ਮੁੱਖ ਦਰਵਾਜ਼ਾ ਤੇ ਜਨਤਾ ਲਈ ਖੋਲ੍ਹ ਦਿਤਾ ਗਿਆ ਤਾਂ ਜੋ ਉਹ ਇਕ ਅਜਿਹੇ ਵਿਅਕਤੀਤਵ ਦੇ ਰੱਬੀ ਦਰਸ਼ਨ ਕਰ ਸਕਣ ਜਿਸ ਨੇ ਆਪਣਾ ਸਭ ਕੁਝ

1. ਕੇ. ਆਰ. ਸ੍ਰੀਨਿਵਾਸ ਅਯੰਗਾਰ, ਟਰਾਇਸਟ ਵਿਦ ਦੀ ਡਿਵਾਈਨ. 1974, ਪੰਨਾ 24

ਭਾਰਤ ਲਈ ਅਰਪਿਤ ਕਰ ਦਿਤਾ । ਆਸ਼ਰਮ ਨੇ ਵਿਸ਼ਵ ਵਿਚ ਦਿਲ ਦੀ ਧੜਕਣ ਰੁਕ ਜਾਣ ਕਰਕੇ ਉਨ੍ਹਾਂ ਦੀ ਮੌਤ ਦਾ ਐਲਾਨ ਕੀਤਾ ਅਤੇ ਸੰਸਾਰ ਨੂੰ ਉਨ੍ਹਾਂ ਦੇ ਸੰਦੇਸ਼ ਦੀ ਯਾਦ ਦਿਵਾਈ । ਇਕ ਨਵੀਂ ਮਾਨਵ-ਜਾਤੀ ਦਾ ਜਨਮ ਹੋਏਗਾ ।

ਸ੍ਰੀ ਮਾਂ ਦੀ ਮੌਤ ਨੇ ਭਾਰਤ ਨੂੰ ਉਦਾਸੀ ਦੇ ਸਮੁੰਦਰ ਵਿਚ ਡੁਬੋ ਦਿੱਤਾ ਸੀ । ਸਾਬਕ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਰਾਸ਼ਟਰ ਦੇ ਦੁੱਖ ਨੂੰ ਪ੍ਰਤੀਬਿੰਬਿਤ ਕਰਦੇ ਹੋਏ ਰਾਸ਼ਟਰ ਦੀ ਸ਼ਰਧਾਂਜਲੀ ਉਨ੍ਹਾਂ ਨੂੰ ਅਰਪਿਤ ਕਰਦੇ ਹੋਏ ਕਿਹਾ :

> ਸ੍ਰੀ ਮਾਂ ਗਤੀਸ਼ੀਲ ਅਤੇ ਵਿਕੀਰਣਕਾਰੀ ਵਿਅਕਤੀਤਵ ਵਾਲੇ ਸਨ । ਉਨ੍ਹਾਂ ਦੇ ਚਰਿੱਤਰ ਵਿਚ ਅਦਭੁਤ ਸ਼ਕਤੀ ਸੀ ਅਤੇ ਉਨ੍ਹਾਂ ਨੇ ਅਸਾਧਾਰਣ ਅਧਿਆਤਮਕ ਸਿੱਧੀ ਪ੍ਰਾਪਤ ਕੀਤੀ ਸੀ । ਫਿਰ ਵੀ ਉਨ੍ਹਾਂ ਨੇ ਕਦੇ ਆਪਣੀ ਠੋਸ ਵਿਹਾਰਕ ਦ੍ਰਿਸ਼ਟੀ ਨੂੰ ਨਹੀਂ ਸੰਵਾਰਿਆ ਆਸ਼ਰਮ ਨੂੰ ਚਲਾਉਣਾ, ਸਮਾਜ ਦਾ ਕਲਿਆਣ, ਓਰਵਿਲੇ ਦੀ ਸਥਾਪਨਾ ਅਤੇ ਵਿਕਾਸ ਅਤੇ ਸ੍ਰੀ ਅਰਵਿੰਦ ਦੁਆਰਾ ਅਭਿਵਿਅਕਤ ਵਿਚਾਰਾਂ ਨੂੰ ਉਤਸ਼ਾਹਿਤ ਕਰਨ ਵਾਲੀ ਕੋਈ ਵੀ ਯੋਜਨਾ ਉਨ੍ਹਾਂ ਦੀ ਵਿਹਾਰਕ ਦ੍ਰਿਸ਼ਟੀ ਦਾ ਪ੍ਰਮਾਣ ਸੀ । ਉਹ ਭਾਵਨਾ ਤੋਂ ਜਵਾਨ, ਮਨ ਤੋਂ ਆਧੁਨਿਕ ਸਨ । ਭਾਰਤ ਦੀ ਅਧਿਆਤਮਕ ਮਹਾਨਤਾ ਅਤੇ ਮਾਨਵਤਾ ਨੂੰ ਇਕ ਨਵਾਂ ਪ੍ਰਕਾਸ਼ ਦੇਣ ਲਈ ਭਾਰਤ ਜੋ ਭੂਮਿਕਾ ਨਿਭਾ ਸਕਦਾ ਹੈ ਉਸ ਦੇ ਪ੍ਰਤੀ ਉਨ੍ਹਾਂ ਦਾ ਅਟੁੱਟ ਵਿਸ਼ਵਾਸ ਸਭ ਤੋਂ ਜ਼ਿਆਦਾ ਪ੍ਰਗਟ ਹੁੰਦਾ ਹੈ ।

ਆਸ਼ਰਮ ਦੇ ਸਕੱਤਰ ਸ੍ਰੀ ਨਲਿਨੀਕਾਂਤ ਗੁਪਤਾ, ਜਿਹੜੇ ਇਸ ਸਦੀ ਦੇ ਪਹਿਲੇ ਦਹਾਕੇ ਤੋਂ ਹੀ ਸ੍ਰੀ ਅਰਵਿੰਦ ਨਾਲ ਜੁੜੇ ਰਹੇ ਨੇ ਸ੍ਰੀ ਮਾਂ ਦੇ ਬੱਚਿਆਂ ਨੂੰ ਸੰਭਾਵਨਾ ਅਤੇ ਹੌਂਸਲਾ ਦਿਵਾਉਣ ਲਈ ਇਹ ਸੰਦੇਸ਼ ਜਾਰੀ ਕੀਤਾ :

> ਤੁਹਾਡਾ ਭੌਤਿਕ ਸਰੀਰ ਪੁਰਾਣੇ ਨਿਰਮਾਣ ਨਾਲ ਸੰਬੰਧਿਤ ਸੀ ਕਿਉਂਕਿ ਤੁਸੀਂ ਆਪਣੇ ਬੱਚਿਆਂ ਨਾਲ ਇਕ ਹੋ ਜਾਣਾ ਚਾਹੁੰਦੇ ਸੀ । ਤੁਹਾਨੂੰ ਇਸ ਸਰੀਰ ਦੀ ਲੋੜ ਉਸ ਨਵੇਂ ਸਰੀਰ ਨੂੰ ਸਾਂਭਣ ਲਈ ਸੀ ਜੋ ਤੁਸੀਂ ਇਸ ਦੇ ਉਪਰ ਬਣਾ ਰਹੇ ਸੀ, ਅਤੇ ਇਸ ਨੇ ਤੁਹਾਨੂੰ ਉਹ ਸੇਵਾਵਾਂ ਦਿਤੀਆਂ ਜਿਨ੍ਹਾਂ ਦੀ ਤੁਹਾਨੂੰ ਲੋੜ ਸੀ । ਤੁਸੀਂ ਹੁਣ ਆਪਣੇ ਨਵੇਂ ਸਰੀਰ ਨਾਲ ਜਾਉਗੇ ।
>
> ਤੁਹਾਡੇ ਬੱਚੇ ਅਤੇ ਵਿਸ਼ਵ ਦੀ ਪੁਕਾਰ ਅਤੇ ਅਭਿਲਾਸ਼ਾ, ਪਿਆਰ ਅਤੇ ਸਮਰਪਣ ਸ਼ਰਧਾ ਵਿਚ ਤੁਹਾਡੇ ਚਰਨਾਂ ਤੇ ਸਮਰਪਿਤ ਹਨ ।

20 ਤਾਰੀਖ ਨੂੰ 8-20 ਵਜੇ ਸਵੇਰੇ ਸ੍ਰੀ ਮਾਂ ਦੇ ਸਰੀਰ ਨੂੰ ਉਨ੍ਹਾਂ ਦੀ ਇੱਛਿਆ ਅਨੁਸਾਰ ਸੇਵਾ ਰੁੱਖ ਦੇ ਥੱਲੇ ਦੁਹਰੇ ਖਾਨੇ ਵਾਲੇ ਸਥਾਨ ਤੇ ਸਮਾਧੀ ਦਿਤੀ ਗਈ ।

ਹੇਠਲੇ ਖਾਨੇ ਵਿਚ ਤੇਈ ਵਰ੍ਹੇ ਪਹਿਲਾਂ ਸ੍ਰੀ ਅਰਵਿੰਦ ਦੇ ਸਰੀਰ ਨੂੰ ਸਮਾਧੀ ਦਿਤੀ ਗਈ ਸੀ । ਇਹ ਉਤਸਵ ਸ੍ਰੀ ਅਰਵਿੰਦ ਦੀ ਸਮਾਧੀ ਦੇ ਚਾਰੇ ਪਾਸੇ ਪਵਿੱਤਰ ਸ਼ਾਂਤੀ 'ਚ ਇਕੱਠੇ ਹੋਏ ਹਜ਼ਾਰਾਂ ਵਿਅਕਤੀਆਂ ਦੀ ਹਾਜ਼ਰੀ ਵਿਚ ਪੂਰਾ ਹੋਇਆ ।

ਉਨ੍ਹਾਂ ਨੇ ਫੁੱਲਾਂ ਅਤੇ ਮੌਨ-ਪ੍ਰਾਰਥਨਾ ਨਾਲ ਆਪਣੇ ਦੁੱਖ ਅਤੇ ਸ਼ਰਧਾ ਨੂੰ ਪ੍ਰਗਟਾਇਆ :

ਪਰ ਕੀ ਇਹ ਹੋ ਸਕਦਾ ਹੈ ਕਿ ਉਹ ਚਮਤਕਾਰ ਖਤਮ ਹੋ ਗਿਆ ਹੋਵੇ,
ਉਹ ਗੌਰਵ ਪੂਰਣਤਾ ਵਿਚ ਸਮਾ ਗਿਆ ਹੋਵੇ ?
ਇਕ ਪ੍ਰਕਾਸ਼-ਸ੍ਰੋਤ ਦਾ ਇਹ ਮਿਲਣਾ
ਉਸ ਦਾ ਵਿਦਿਆ ਹੋਣਾ ਵੀ ਹੈ
ਇਕਾਗਰਤਾ ਦਾ ਇਹ ਕੇਂਦਰ ਨਿਸ਼ਚਿਤ ਕਰਦਾ ਹੈ
ਬ੍ਰਹਿਮੰਡੀ ਖਿਲਾਰ
ਅਤੀ ਮਾਨਵੀ ਪ੍ਰਕਾਸ਼ ਦਾ ਅਵਤਰਣ
ਐਲਾਨ ਕਰਦਾ ਹੈ ਦੇਵਤਿਆਂ ਦੀ ਨੀਤੀ ਦਾ ।
ਅਚੇਤਨ ਅਤੇ ਅਨੈਤਿਕ ਦੇ ਮੇਲ ਦੀ
ਏਥੇ ਅੰਤਿਮ ਹਾਰ ਹੁੰਦੀ ਹੈ
ਧੁੰਦ ਅਤੇ ਧੁੰਦਲੇਪਨ ਨੂੰ ਪ੍ਰਕਾਸ਼ ਨੇ ਛੂਹ ਲਿਆ ਹੈ
ਅਤੇ ਪਦਾਰਥ ਆਤਮਾ ਦੀ ਚਮਕ ਦਾ ਅਨੁਭਵ ਕਰਨ ਲੱਗਾ ਹੈ
ਜੀਵਨ ਲਈ ਰੂਪਾਂਤਰਣ ਦਾ ਵਾਅਦਾ ਕੀਤਾ ਗਿਆ ਸੀ
ਉਸ ਦੇ ਪੂਰੇ ਹੋਣ ਦੀ ਅਵਸਥਾ ਆਰੰਭ ਹੋ ਗਈ ਹੈ
ਲੱਖਾਂ ਦੀ ਉਹ ਸ਼ਕਤੀ ਉਸ ਤਕ ਖਿੱਚ ਲਿਆਈ ਹੈ
ਅਤੇ ਉਹ ਉਸ ਤੋਂ ਆਪਣੇ ਆਪ ਨੂੰ ਅਪੂਰਤ
ਅਤੇ ਪੂਰਣ ਅਨੁਭਵ ਕਰਨ ਲੱਗੇ ਹਨ
ਹਰ ਇਕ ਦੇ ਅੰਦਰ ਇਕ ਜੋਤੀ ਪ੍ਰਕਾਸ਼ਮਈ ਹੋ ਗਈ ਹੈ ਅਤੇ ਇਹ
ਜਿੰਦਾ ਜੋਤੀ ਦਾ ਗੁਣ ਗਾਨ ਕਰਦੇ ਹਨ ।[1]

---

1. ਕੇ. ਆਰ. ਸ੍ਰੀਨਿਵਾਸ ਅਯੰਗਾਰ, ਟਰਾਇਸਟ ਵਿਦ ਦਾ ਡਿਵਾਈਨ, 1974, ਪੰਨਾ 42.

# ਪੁਸਤਕ ਸੂਚੀ


ਦੀ ਮਦਰ, ਪ੍ਰੇਅਰਸ ਐਂਡ ਮੈਡੀਟੇਸ਼ਨ (1948)

- ☐ ਵਰਡਸ ਆਫ਼ ਦਾ ਮਦਰ (ਤੀਸਰਾ ਸੰਸਕਰਣ 1946)
- ☐ ਔਨ ਐਜੂਕੇਸ਼ਨ (1952)
- ☐ ਦੀ ਫੋਰ ਆਸਟੇਰਿਟੀਜ਼ ਐਂਡ ਦੀ ਫੋਰ ਲਿਬਰੇਸ਼ਨਸ (1955)
- ☐ ਕਵੈਸਚਨਜ਼ ਐਂਡ ਆਨਸਵਰਸ, 1950-51 (1972)
- ☐ ਕਵੈਸਚਨਜ਼ ਐਂਡ ਆਨਸਵਰਸ, 1953 (1976)
- ☐ ਕਵੈਸਚਨਜ਼ ਐਂਡ ਆਨਸਵਰਸ, 1956 (1973)
- ☐ ਕਵੈਸਚਨਜ਼ ਐਂਡ ਆਨਸਵਰਸ, 1957-58 (1973)
- ☐ ਵਰਡਸ ਆਫ਼ ਲੌਂਗ ਐਗੋ (1952)
- ☐ ਔਨ ਸ੍ਰੀ ਅਰਬਿੰਦੋ (1963)
- ☐ ਔਨ ਇੰਡੀਆ (1963)
- ☐ ਦ ਸੁਪਰੀਮ ਡਿਸਕਵਰੀ (1964)
- ☐ ਟੇਲਸ ਆਫ਼ ਆਲ ਟਾਈਮਸ (1968)
- ☐ ਏ ਟਾਕ ਟੂ ਦੀ ਵਿਮੈਨ ਆਫ਼ ਜਾਪਾਨ (1967)
- ☐ ਅਬਾਊਟ ਸਾਵਿਤਰੀ-I (1972)
- ☐ ਟੂਵਰਡਸ ਦੀ ਫਿਊਚਰ : ਏ ਪਲੇ (1949)
- ☐ ਦ ਗ੍ਰੇਟ ਸਿਕਰੇਟ : ਏ ਪਲੇ (1954)
- ☐ ਸਮ ਆਨਸਵਰਸ ਫਰਾਮ ਦੀ ਮਦਰ (1964)
- ☐ ਵਾਈਟ ਰੋਜ਼ੇਜ਼ (1, 2 ਤੇ 3) (1973)

ਸ਼ਤਾਬਦੀ ਸੰਸਕਰਣ ਪੰਦਰਾਂ ਖੰਡਾਂ ਵਿਚ ਸ੍ਰੀ ਮਾਂ ਦੇ ਕੰਮਾਂ ਤੇ ਤਿਆਰ ਹੋ ਰਿਹਾ ਹੈ।

ਸ੍ਰੀ ਅਰਵਿੰਦ, ਦੀ ਮਦਰ (ਸ਼ਤਾਬਦੀ ਸੰਸਕਰਣ, ਖੰਡ 25)

- ☐ ਔਨ ਹਿਮਸੈਲਫ (ਸ਼ਤਾਬਦੀ ਸੰਸਕਰਣ, ਖੰਡ 26)
- ☐ ਸਾਵਿਤਰੀ (ਵਿਸ਼ਵ ਵਿਦਿਆਲਾ ਸੰਸਕਰਣ 1954)

ਕੇ. ਆਰ. ਸ੍ਰੀਨਿਵਾਸ ਅਯੰਗਾਰ ; ਸ੍ਰੀ ਅਰਬਿੰਦੋ : ਏ ਬਾਇਓਗ੍ਰਾਫੀ ਐਂਡ ਏ ਹਿਸਟਰੀ (1972)

☐ ਔਨ ਦੀ ਮਦਰ (1952) ਦੋ ਸੰਸਕਰਣ, 1978
☐ ਏ ਬਿਗ ਚੇਂਜ (1970)
☐ ਟਰਾਇਸਟ ਵਿਦ ਦਾ ਡਿਵਾਈਨ (1974)
ਪ੍ਰੇਮਾ ਨੰਦਕੁਮਾਰ : ਏ ਸਟੱਡੀ ਆਫ਼ ਸਾਵਿਤਰੀ (1962)
☐ ਅਵਰ ਮਦਰ (1977)
☐ ਸ੍ਰੀ ਅਰਬਿੰਦੋ : ਏ ਬ੍ਰੀਫ ਬਾਇਓਗ੍ਰਾਫੀ (1972)
ਪਸ਼ੂਪਤੀ; ਆਨ ਦੀ ਮਦਰ ਡਿਵਾਈਨ (1968)
ਐਮ. ਪੀ. ਪੰਡਿਤ (ਸੰਪ.), ਬ੍ਰੈਥ ਆਫ਼ ਗ੍ਰੇਸ (1973)
☐ ਚੰਪਕ ਲਾਲ ਸਪੀਕਸ (1975)
ਨਾਰਾਇਣ ਪ੍ਰਸਾਦਿ, ਲਾਈਫ਼ ਇਨ ਸ੍ਰੀ ਅਰਬਿੰਦੋ ਆਸ਼ਰਮ (1966).
ਰਿਸ਼ਭਚੰਦ, ਇਨ ਦਾ ਮਦਰਸ ਲਾਈਟ (1967)
☐ ਦੀ ਡਿਵਾਈਨ ਕੋਲੋਬੋਰੇਟਰਸ (1955)
ਨਲਿਨੀ ਕਾਂਤ ਗੁਪਤਾ, ਸਵੀਟ ਮਦਰ (1974)
ਨਲਿਨੀ ਕਾਂਤ ਗੁਪਤਾ ਅਤੇ ਅੰਮ੍ਰਿਤਾ, ਰੇਮਿਨੇਸੇਂਜ਼ (1969)
ਕੇ. ਡੀ. ਸੇਠਨਾ ਅਤੇ ਨਿਰਦਬਰਨ, ਲਾਈਟ ਐਂਡ ਲਾਫ਼ਟਰਸ (1969)
ਵੀ. ਕੇ. ਗੋਕਾਕ ਅਤੇ ਬੀ. ਮਧੂਸੂਦਨ ਰੈਡੀ, ਦੀ ਫਲੇਮ ਆਫ਼ ਟਰੁੱਥ (1968)
ਨਿਰਦਬਰਨ; ਦੀ ਮਦਰ — ਸਮੀਥਜ਼ ਐਂਡ ਲਾਈਟ (1978)
ਸਤਪ੍ਰੇਮ; ਮਦਰ ਔਰ ਦੀ ਡੀਵਾਈਨ ਮੈਟੀਰੀਏਲਿਜ਼ਮ (1977)

**ਪੱਤਰ/ਪੱਤ੍ਰਿਕਾਵਾਂ :**

ਦੀ ਬੁਲਿਟਨ ਆਵ ਸ੍ਰੀ ਅਰਬਿੰਦੋ ਇੰਟਰਨੈਸ਼ਨਲ ਸੈਂਟਰ ਆਵ ਐਜੂਕੇਸ਼ਨ (ਤ੍ਰੈ-ਮਾਸਿਕ).
ਦਿ ਐਡਵੈਂਟ (ਤ੍ਰੈ ਮਾਸਿਕ)
ਵਰਲਡ ਯੂਨੀਅਨ (ਤ੍ਰੈ ਮਾਸਿਕ)
ਸ੍ਰੀ ਅਰਬਿੰਦੋ ਮੰਦਰ ਵਾਰਸ਼ਕ
ਸ੍ਰੀ ਅਰਬਿੰਦੋ ਸਰਕਲ ਵਾਰਸ਼ਕ
ਮਦਰ ਇੰਡੀਆ (ਮਾਸਿਕ)
ਸ੍ਰੀ ਅਰਬਿੰਦੋ ਐਕਸ਼ਨ (ਮਾਸਿਕ)
ਆਲ ਇੰਡੀਆ ਮੈਗਜ਼ੀਨ (ਮਾਸਿਕ)
ਦੀ ਕਾਲ ਬਿਯੌਂਡ (ਮਾਸਿਕ)

ਛਾਪਕ : ਜਨਤਕ ਪ੍ਰੈਸ, 159, ਲਾਜਪਤ ਰਾਏ ਮਾਰਕੀਟ, ਚਾਂਦਨੀ ਚੌਕ, ਦਿੱਲੀ-6